# ਚਿੱਠੀਆਂ ਲਿਖ ਜੇਲ੍ਹ 'ਚੋਂ ਪਾਈਆਂ

ਸੰਪਾਦਕ

ਦੇਵੇਸ਼ ਚੰਦਰ

ਅਨੁਵਾਦਕ

ਇਕਬਾਲ ਦੀਪ




ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਰਤੀਬ

# ਭੂਮਿਕਾ

ਭਾਰਤ ਦੇ ਰਾਜਨੀਤਕ ਇਤਿਹਾਸ ਵਿਚ ਉੱਨ੍ਹੀਵੀਂ ਸਦੀ ਦੇ ਅੰਤਲੇ ਤੇ ਵੀਹਵੀਂ ਸਦੀ ਦੇ ਮੁੱਢਲੇ ਸਮੇਂ ਦੀ ਡਾਢੀ ਮਹੱਤਤਾ ਹੈ। ਇਹ ਉਹ ਸਮਾਂ ਹੈ ਜਦੋਂ ਵਪਾਰੀ ਬਣ ਕੇ ਆਏ ਅੰਗ੍ਰੇਜ਼ ਨੇ ਇਸ ਮੁਲਕ ਨੂੰ ਆਪਣੇ ਜੱਫੇ ਵਿਚ ਲੈ ਲਿਆ। ਸ਼ਾਸਕ ਬਣ ਕੇ ਆਪਣੇ ਲਾਲਚ ਸਦਕਾ ਇਸ ਮੁਲਕ ਨੂੰ ਲਤਾੜਨਾ ਸ਼ੁਰੂ ਕਰ ਦਿੱਤਾ। ਉਹਨਾਂ ਦੇ ਗ਼ੈਰ-ਮਨੁੱਖੀ ਵਿਹਾਰ ਦੇ ਖਿਲਾਫ਼ ਲੋਕਾਈ ਨੇ ਇਨਕਲਾਬ ਲਿਆਉਣ ਦੀ ਠਾਣ ਲਈ। ਸੰਨ 1857 ਦੇ ਗ਼ਦਰ ਨੇ ਬ੍ਰਿਟਿਸ਼ ਸ਼ਾਸਨ ਨੂੰ ਦਹਿਲਾ ਕੇ ਰੱਖ ਦਿੱਤਾ। ਨਤੀਜੇ ਵਜੋਂ ਅੰਗਰੇਜ਼ ਨੂੰ 'ਦਮਨਕਾਰੀ' ਰਾਹ ਤੋਂ ਬਿਨਾਂ ਕੋਈ ਰਾਹ ਨਹੀਂ ਸੁਝਿਆ। ਇਕ ਤੋਂ ਮਗਰੋਂ ਦੂਜਾ ਕਾਨੂੰਨ ਘੜਿਆ ਜਾਣ ਲੱਗਾ। ਸੰਨ 1860 ਵਿਚ 'ਇੰਡੀਅਨ ਪੈਨਲ ਕੋਡ' ਤੇ ਸੰਨ 1861 ਵਿਚ 'ਕੋਡ ਆਫ਼ ਕ੍ਰਿਮੀਨਲ ਪ੍ਰੋਸੀਜਰ' ਲਾਗੂ ਕੀਤੇ ਗਏ। ਇੰਜ ਹੀ 1878 ਵਿਚ 'ਵਰਨੈਕੂਲਰ ਪ੍ਰੈਸ ਐਕਟ' ਹੋਂਦ ਵਿਚ ਲਿਆਂਦਾ ਗਿਆ ਅਤੇ 'ਇੰਡੀਅਨ ਪੈਨਲ ਕੋਡ' ਵਿਚ ਧਾਰਾ 124-ਏ ਤੇ 153-ਏ ਜੋੜੀ ਗਈ। ਥੋੜ੍ਹਾ ਅੱਗੇ ਚੱਲ ਕੇ ਸੰਨ 1908 ਵਿਚ ਇਕੋ ਦਿਨ ਭਾਵ 8 ਜੂਨ ਨੂੰ ਦੋ ਹੋਰ ਦਮਨਕਾਰੀ ਕਾਨੂੰਨ ਘੜੇ ਗਏ—'ਐਕਸਪਲੋਜ਼ਿਵ ਸਬਸਟੈਂਸੇਜ ਐਕਟ' ਤੇ 'ਨਿਊਜ਼ ਪੇਪਰ ਐਕਟ' (ਇਨਸਾਈਟਮੈਂਟ ਟੂ ਆਫੇਂਸੇਜ ਐਕਟ), 'ਡਿਫੈਂਸ ਆਫ਼ ਇੰਡੀਆ ਐਕਟ' ਇਸੇ ਦੀ ਇਕ ਕੜੀ ਸੀ। ਨਿਊਜ਼ ਪੇਪਰ ਐਕਟ ਦੇ ਤਹਿਤ ਕਿਸੇ ਵੀ ਪ੍ਰਿੰਟਿੰਗ ਪ੍ਰੈੱਸ ਨੂੰ ਜ਼ਬਤ ਕਰਨ ਜਾਂ ਕਿਸੇ ਵੀ ਅਖ਼ਬਾਰ ਨੂੰ ਬੰਦ ਕਰ ਦੇਣ ਦਾ ਹੱਕ ਜ਼ਿਲ੍ਹਾ ਮੈਜਿਸਟ੍ਰੇਟ ਨੂੰ ਦਿੱਤਾ ਗਿਆ। ਲਾਲਾ ਲਾਜਪਤ ਰਾਇ ਤੇ ਅਜੀਤ ਸਿੰਘ ਨੂੰ 1907 ਵਿਚ ਦੇਸ਼-ਨਿਕਾਲਾ

ਦੇ ਕੇ ਸੈਂਟ੍ਰਲ ਜੇਲ੍ਹ, ਮਾਂਡਲੇ ਵਿਚ ਰਖਿਆ ਗਿਆ। ਵਾਸੁਦੇਵ ਬਲਵੰਤ ਨੂੰ ਕਾਲੇਪਾਣੀ ਦੀ ਸਜ਼ਾ ਦੇ ਕੇ ਭਾਰਤ ਤੋਂ ਬਹੁਤ ਦੂਰ ਅਦਨ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ ਗਿਆ। ਵਿਦੇਸ਼ਾਂ ਵਿਚ ਵਿਚਰਦੇ ਭਾਰਤੀਆਂ ਵਿਚ ਵੀ ਦੇਸ਼-ਭਗਤੀ ਦੀ ਲਹਿਰ ਫੈਲਣ ਲਗ ਪਈ। ਇਸ ਵਿਸ਼ਾਲ ਭੂ-ਖੰਡ ਜਿਸ ਵਿਚ ਉਹ ਭਾਗ ਜਿਸਨੂੰ ਪੱਛਮੀ ਪਾਕਿਸਤਾਨ ਤੇ ਪੂਰਬੀ ਪਾਕਿਸਤਾਨ (ਜੋ ਬਾਅਦ ਵਿਚ ਬੰਗਲਾ ਦੇਸ਼ ਨਾਮੀ ਆਜ਼ਾਦ ਮੁਲਕ ਬਣਿਆ) ਵੀ ਸ਼ਾਮਿਲ ਸੀ। ਨਿੱਕੇ-ਮੋਟੇ ਅਨੇਕ ਦਲ ਹੋਂਦ ਵਿਚ ਆਏ ਪਰ ਸਭਨਾਂ ਦਾ ਨਿਸ਼ਾਨਾ ਇਕੋ ਸੀ— ਭਾਰਤ ਦੀ ਆਜ਼ਾਦੀ। ਆਜ਼ਾਦੀ ਦੀ ਲੜਾਈ ਦਾ ਬੂਟਾ ਦੇਸ਼ ਅੰਦਰ ਹੀ ਉਗ ਗਿਆ। ਪਰ ਜਿਹੜੇ ਲੋਕ ਵਿਦੇਸ਼ਾਂ ਨਾਲ ਤੇਲ-ਮੇਲ ਰੱਖ ਰਹੇ ਸਨ, ਨੂੰ ਉਤਸ਼ਾਹ ਆਇਰਲੈਂਡ, ਅਮਰੀਕਾ, ਇਟਲੀ, ਜਰਮਨੀ, ਫ਼ਰਾਂਸ, ਰੂਸ ਆਦਿ ਦੇ ਇਤਿਹਾਸ ਤੋਂ ਮਿਲਿਆ।

ਸ਼ੁਰੂ ਸ਼ੁਰੂ ਵਿਚ ਇਸ ਲੜਾਈ ਦੀ ਅਗਵਾਈ ਉਹਨਾਂ ਲੋਕਾਂ ਦੇ ਹੱਥ ਵਿਚ ਸੀ ਜਿਹਨਾਂ ਦਾ ਯਕੀਨ ਹਥਿਆਰਬੰਦ ਇਨਕਲਾਬ ਵਿਚ ਸੀ। ਇਸ ਰਾਹੇ ਤੁਰਨ ਵਾਲਿਆਂ ਨੂੰ ਉਗਰਵਾਦੀ, ਦਹਿਸ਼ਤਗਰਦ, ਬਾਗੀ ਆਦਿ ਨਾਂ ਬਖਸ਼ੇ ਗਏ। ਇਹ ਲੋਕ ਲੁਕ-ਛਿਪ ਕੇ ਵਿਉਂਤਾਂ ਘੜਦੇ ਤੇ ਅਮਲ ਵਿਚ ਲਿਆਉਂਦੇ। ਅਜੀਤ ਸਿੰਘ ਤੋਂ ਲੈ ਕੇ ਚੰਦਰ ਸ਼ੇਖ਼ਰ ਆਜ਼ਾਦ ਤੀਕ ਬੇਸ਼ੁਮਾਰ ਇਨਕਲਾਬੀਆਂ ਵਿਚ ਸ਼ਾਮਿਲ ਸਨ। ਤੇ ਇਹਨਾਂ ਦੇ ਆਦਰਸ਼ਾਂ ਤੋਂ ਇਲਾਵਾ ਕਾਰ-ਵਿਹਾਰ ਦੀ ਝਲਕ ਸ਼ਚੀਂਦਰ ਨਾਥ ਸਾਨਿਆਲ ਦੀ ਆਤਮ ਕਥਾ 'ਬੰਦੀ ਜੀਵਨ' ਤੇ ਰਾਮ ਪ੍ਰਸ਼ਾਦ ਬਿਸਮਿਲ ਦੇ 'ਆਤਮ ਚ੍ਰਿਤ' ਤੋਂ ਇਲਾਵਾ ਵੀਰ ਸਾਵਰਕਰ ਦੀ ਮਾਝੀ ਜਨਮ ਠੇਪ' ਨਾਮੀ ਰਚਨਾ ਵਿਚ ਮਿਲ ਜਾਂਦੀ ਹੈ। ਇਹਨਾਂ ਇਨਕਲਾਬੀਆਂ ਵਿਚ ਜੇ ਕੋਈ ਸਾਂਝ ਸੀ ਤਾਂ ਉਹ ਸੀ ਲੁਕ-ਛਿਪ ਕੇ ਵਿਚਰਨ ਦੀ ਜਾਂ ਫੇਰ ਦੇਸ਼-ਭਗਤੀ ਦੇ ਅਨੋਖੇ ਜਿਹੇ ਵਲਵਲੇ ਦੀ। ਇਹ ਜ਼ਿੰਦਗੀ ਉਹਨਾਂ ਲਈ ਇਕ ਸਫ਼ਰ ਹੀ ਤਾਂ ਸੀ। ਉਹ ਪੌਸ਼ਾਕ ਹੀ ਨਹੀਂ ਸਗੋਂ ਆਪਣੇ ਨਾਮ ਤੀਕ ਬਦਲ ਲਿਆ ਕਰਦੇ ਸਨ। ਐਮ. ਐਨ. ਰਾਇ ਵੀ ਐਹੋ ਜਿਹੇ ਹੀ ਇਕ ਇਨਕਲਾਬੀ ਸਨ

ਜਿਹਨਾਂ ਦਾ ਅਸਲੀ ਨਾਮ ਸੀ—ਨਰਿੰਦਰ ਨਾਥ ਭੱਟਾਚਾਰੀਆ। ਕਾਨ੍ਹਪੁਰ ਵਿਚ ਉਹਨਾਂ ਦੇ ਖ਼ਿਲਾਫ਼ 10 ਮਈ, 1924 ਨੂੰ ਬੋਲਸ਼ੇਵਿਕ ਸਾਜਿਸ਼ ਕੇਸ ਵਿਚ ਵਰੰਟ ਜਾਰੀ ਕੀਤੇ ਗਏ। ਉਹਨਾਂ ਨੂੰ 21 ਜੁਲਾਈ, 1931 ਨੂੰ ਗ੍ਰਿਫਤਾਰ ਕਰਕੇ 20 ਨਵੰਬਰ, 1936 ਤੀਕ ਇਕ ਜੇਲ੍ਹ ਤੋਂ ਦੂਜੀ ਜੇਲ੍ਹ ਵਿਚ ਰਖਿਆ ਜਾਂਦਾ ਰਿਹਾ। ਸ੍ਰੀ ਰਾਇ ਬਾਰੇ ਵਿਲੱਖਣ ਗੱਲ ਇਹ ਹੈ ਕਿ ਕਾਨ੍ਹਪੁਰ ਦੀ ਸੈਸ਼ਨ ਕੋਰਟ ਜਿਥੇ ਉਹਨਾਂ 'ਤੇ ਮੁਕੱਦਮਾ ਚਲਾਇਆ ਗਿਆ ਸੀ, ਵਿਚ ਉਹਨਾਂ ਨੂੰ ਆਪਣਾ ਪੱਖ ਪੇਸ਼ ਕਰਨ ਦੀ ਇਜਾਜ਼ਤ ਨਹੀਂ ਸੀ ਦਿੱਤੀ ਗਈ। ਇਹਨਾਂ ਵਿਚੋਂ ਕੁਝਨਾਂ ਨੂੰ ਖ਼ਤਰਨਾਕ ਕੈਦੀ ਸਮਝ ਕੇ ਬ੍ਰਿਟਿਸ਼ ਸਰਕਾਰ ਨੇ ਆਪਣੀਆਂ ਵਿਦੇਸ਼ੀ ਜੇਲ੍ਹਾਂ ਵਿਚ ਰੱਖਿਆ ਤਾਂ ਜੋ ਇਹਨਾਂ ਦਾ ਰਾਬਤਾ ਆਪਣੇ ਦੇਸ਼-ਵਾਸੀਆਂ ਨਾਲ ਨਾ ਬਣ ਸਕੇ।

ਅਦਨ ਜੇਲ੍ਹ ਤੋਂ ਇਲਾਵਾ ਇਹ ਜੇਲ੍ਹਾਂ ਸਨ—ਬਰ੍ਹਮਾ (ਹੁਣ ਮਿਆਂਮਾਰ) ਵਿਚਲੀ ਮਾਂਡਲਾ ਸੈਂਟ੍ਰਲ ਜੇਲ੍ਹ ਤੇ ਅੰਡੇਮਾਨ ਦੀਪ ਦੀ ਸੈਲੂਲਰ ਜੇਲ੍ਹ। ਇਹਨਾਂ ਜੇਲ੍ਹਾਂ ਵਿਚੋਂ ਅੰਡੇਮਾਨ ਦੀ ਸੈਲੂਲਰ ਜੇਲ੍ਹ ਮਾਨਸਿਕ ਪੀੜਾ ਦੇ ਨਾਲ ਨਾਲ ਜਿਸਮਾਨੀ ਤਕਲੀਫਾਂ ਪਹੁੰਚਾਣ ਲਈ ਡਾਢੀ ਬਦਨਾਮ ਸੀ। ਇਸੇ ਜੇਲ੍ਹ ਵਿਚ ਵੀਰ ਸਾਵਰਕਰ ਤੇ ਉਹਨਾਂ ਦੇ ਵੱਡੇ ਭਰਾ ਗਣੇਸ਼ ਪੰਤ (ਬਾਬਾ ਸਾਵਰਕਰ) ਨੂੰ ਉਮਰ ਕੈਦ ਭੋਗਣ ਲਈ ਰਖਿਆ ਗਿਆ। ਉਹਨਾਂ ਦੇ ਹੀ ਤੀਜੇ ਭਰਾ ਨਾਰਾਇਣ ਦਾਮੋਦਰ ਸਾਵਰਕਰ ਨੂੰ 19 ਵਰ੍ਹਿਆਂ ਦੀ ਉਮਰੇ 11 ਸਾਲਾਂ ਦੀ ਲੰਮੀ ਕੈਦ ਭੁਗਤਣੀ ਪਈ। ਇਸ ਜੇਲ੍ਹ ਦੇ ਕੈਦੀਆਂ ਨੂੰ ਆਪਣੇ ਘਰਦਿਆਂ ਨੂੰ ਵਰ੍ਹੇ ਵਿਚ ਇਕ ਚਿੱਠੀ ਲਿਖਣ ਦੀ ਖੁਲ੍ਹ ਸੀ। ਵੀਰ ਸਾਵਰਕਰ ਨੇ ਕੁਲ 9 ਚਿੱਠੀਆਂ ਲਿਖੀਆਂ ਜਿਹਨਾਂ ਵਿਚੋਂ 8 ਹੀ ਹੱਥ ਲੱਗ ਸਕੀਆਂ ਨੇ। ਉਹਨਾਂ ਨੇ ਆਪਣੇ ਨਹੁੰਆਂ ਤੋਂ ਇਲਾਵਾਂ ਪੱਥਰ ਦੇ ਟੋਟਿਆਂ ਨਾਲ ਜੇਲ੍ਹ ਦੀਆਂ ਕੰਧਾਂ 'ਤੇ ਕੋਈ 6,000 ਸਤਰਾਂ ਉਕਰੀਆਂ ਜਿਹੜੀਆਂ ਉਹਨਾਂ ਨੂੰ ਮੂੰਹ ਜ਼ਬਾਨੀ ਯਾਦ ਹੋ ਗਈਆਂ ਅਤੇ ਇਹ ਸਤਰਾਂ ਉਹਨਾਂ ਦੇ ਬਰੀ ਹੋ ਜਾਣ ਮਗਰੋਂ ਹੀ ਛਪ ਸਕੀਆਂ। ਉਹਨਾਂ ਦੀ ਯਾਦਦਾਸ਼ਤ ਤੇ ਜਿਸਮਾਨੀ ਤਾਕਤ ਕਮਾਲ ਦੀ ਸੀ।

ਮਾਂਡਲੇ ਸੈਂਟ੍ਰਲ. ਜੇਲ੍ਹ ਬਾਰੇ ਸੁਭਾਸ਼ ਚੰਦਰ ਬੋਸ ਨੇ ਐਨ. ਸੀ. ਕੇਲਕਰ ਨੂੰ 25 ਅਗਸਤ, 1925 ਨੂੰ ਆਪਣੀ ਚਿੱਠੀ ਵਿਚ ਲਿਖ ਘਲਣ ਦੀ ਕੋਸ਼ਿਸ਼ ਕੀਤੀ ਜਿਹੜੀ ਕਿ ਸੈਂਸਰ ਸਦਕਾ ਰੋਕ ਲਈ ਗਈ। ਇਹ ਚਿੱਠੀ ਨੇਤਾ ਜੀ ਰੀਸਰਚ ਬੀਊਰੋ, ਕਲਕੱਤਾ ਦੀਆਂ ਪ੍ਰਕਾਸ਼ਨਾਵਾਂ ਵਿਚ ਮਿਲ ਜਾਂਦੀ ਹੈ। ਇਸ ਚਿੱਠੀ ਦਾ ਹਿੰਦੀ ਅਨੁਵਾਦ ਅਸੀਂ ਇਥੇ ਦੇ ਰਹੇ ਹਾਂ। ਸੁਭਾਸ਼ ਚੰਦਰ ਬੋਸ ਨੂੰ 1925 ਵਿਚ ਬ੍ਰਹਮਪੁਰ ਜੇਲ੍ਹ ਵਿਚ ਲਿਆਂਦਾ ਗਿਆ ਜਿਥੇ ਉਹ 1927 ਤੀਕ ਰਹੇ। ਉਹਨਾਂ ਤੋਂ ਪਹਿਲਾਂ ਇਸ ਜੇਲ੍ਹ ਵਿਚ ਲਾਲਾ ਲਾਜਪਤ ਰਾਇ, ਅਜੀਤ ਸਿੰਘ ਤੇ ਬਾਲ ਗੰਗਾਧਰ ਤਿਲਕ ਰਹਿ ਚੁਕੇ ਸਨ। ਸ੍ਰੀ ਤਿਲਕ ਇਥੇ 23 ਸਤੰਬਰ, 1908 ਤੋਂ 8 ਜੂਨ, 1914 ਤੀਕ ਰਹੇ। ਉਹਨਾਂ ਨੇ ਇਸ ਸਮੇਂ ਦੌਰਾਨ 900 ਸਫ਼ਿਆਂ ਵਾਲੀ 'ਗੀਤਾ ਰਹੱਸਯ' ਦੀ ਰਚਨਾ ਪੈਨਸਿਲ ਨਾਲ ਕੀਤੀ ਅਤੇ ਇਸ ਜੇਲ੍ਹ ਵਿਚੋਂ ਆਪਣੇ ਘਰ 8 ਚਿੱਠੀਆਂ ਲਿਖੀਆਂ। ਸ੍ਰੀ ਤਿਲਕ, ਸ੍ਰੀ ਸਾਵਰਕਰ ਤੇ ਸ੍ਰੀ ਸੁਭਾਸ਼ ਚੰਦਰ ਬੋਸ ਰਾਹੀਂ ਲਿਖੀਆਂ ਚਿੱਠੀਆਂ ਵਿਚੋਂ ਦੇਸ਼ ਭਗਤੀ ਦੀ ਆਭਾ ਦੇ ਦਰਸ਼ਨ ਹੁੰਦੇ ਨੇ, ਨਾ ਕਿ ਘਰ-ਪਰਿਵਾਰ ਕੋਲੋਂ ਵਿਛੜ ਜਾਣ ਲਈ ਹਾਵੇ।

ਦੇਸ਼ ਦੀ ਆਜ਼ਾਦੀ ਲਈ ਹਥਿਆਰਬੰਦ ਇਨਕਲਾਬ ਤੋਂ ਕੀ ਭਾਵ ਹੈ, ਦਾ ਮੁੱਦਾ, 'ਮਾਡਰਨ ਰੀਵੀਊ' ਦੇ ਸੰਪਾਦਕ ਰਾਮਾਨੰਦ ਚਟੋਪਾਧਿਆਏ ਨੇ ਸੰਨ 1929 ਵਿਚ ਆਪਣੇ ਇਕ ਸੰਪਾਦਕੀ ਵਿਚ ਉਠਾਇਆ ਜਿਸ ਦੇ ਜਵਾਬ ਵਿਚ ਭਗਤ ਸਿੰਘ ਨੇ ਆਪਣੇ ਤੇ ਆਪਣੇ ਸਾਥੀ ਬਟੁਕੇਸ਼ਵਰ ਦੱਤ ਵਲੋਂ 23 ਦਸੰਬਰ, 1929 ਨੂੰ ਸ੍ਰੀ ਚਟੋਪਾਧਿਆਏ ਨੂੰ ਇਕ ਖ਼ਤ ਲਿਖਿਆ ਜਿਸ ਦਾ ਸਿਰਲੇਖ ਸੀ, 'ਇਨਕਲਾਬ ਜ਼ਿੰਦਾਬਾਦ' ਕੀ ਹੈ ? ਇਹ ਖ਼ਤ ਉਸੇ ਤਰ੍ਹਾਂ ਦਾ ਹੈ ਜਿਵੇਂ 7 ਜਨਵਰੀ, 1931 ਨੂੰ ਜਵਾਹਰ ਲਾਲ ਨਹਿਰੂ ਨੇ ਆਪਣੀ ਧੀ ਇੰਦਰਾ ਨੂੰ ਨੈਨੀ ਜੇਲ੍ਹ ਤੋਂ ਲਿਖਿਆ ਸੀ। ਕੁਝ ਇਦਾਂ ਦੀ ਖ਼ਤੋ-ਕਿਤਾਬਤ ਸੁਖਦੇਵ ਤੇ ਗਾਂਧੀ ਜੀ ਦੇ ਵਿਚਕਾਰ ਹੋਈ ਸੀ ਜਿਹੜੀ ਕਿ 'ਹਿੰਦੀ ਨਵਜੀਵਨ' ਦੇ 30 ਅਪ੍ਰੈਲ, 1931 ਦੇ ਅੰਕ ਵਿਚ ਛਪੀ ਮਿਲਦੀ ਹੈ।

ਹਰ ਕੋਈ ਜਾਣਦਾ ਹੈ ਕਿ ਹਥਿਆਰਬੰਦ ਇਨਕਲਾਬ ਤੋਂ

(ਘਬਰਾਈ ਹੋਈ) ਬ੍ਰਿਟਿਸ਼ ਸਰਕਾਰ ਨੂੰ ਰਾਹਤ ਦੇਣ ਤੇ ਲਿਖਾ-ਪੜ੍ਹੀ ਰਾਹੀਂ ਜਨਤਾ ਦੇ ਰੋਹ ਨੂੰ ਲੰਦਨ ਵਿਚਲੀ ਸਰਕਾਰ ਤੀਕ ਪਹੁੰਚਾਣ ਲਈ ਸੰਨ 1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਹੋਂਦ ਵਿਚ ਆਈ। ਇਸ ਸੰਸਥਾ ਨੂੰ ਏ. ਓ. ਹਿਯੂਮ ਆਦਿ ਦਾ ਸਹਿਯੋਗ ਹਾਸਿਲ ਸੀ। ਬਹੁਤ ਘੱਟ ਲੋਕ ਜਾਣਦੇ ਨੇ ਕਿ ਮੁਹੰਮਦ ਅਲੀ ਜਿਨਾਹ ਨੇ ਲੋਕਮਾਨਯ ਬਾਲ ਗੰਗਾਧਰ ਤਿਲਕ ਕੇ ਮੁਕੱਦਮੇ ਵਿਚ ਉਹਨਾਂ ਨੂੰ ਰਿਹਾਅ ਕਰਾਉਣ ਲਈ ਜ਼ਮਾਨਤ ਲਈ ਅਰਜ਼ੀ ਆਪ ਦਿੱਤੀ ਸੀ। ਸੰਨ 1916 ਵਿਚ ਜਦੋਂ ਕੈਸਰ ਬਾਗ (ਲਖਨਊ—ਯੂ. ਪੀ.) ਵਿਖੇ ਕਾਂਗਰਸ ਦਾ ਜਲਸਾ ਹੋ ਰਿਹਾ ਸੀ, ਉਹਨੀਂ ਦਿਨੀਂ ਮੁਸਲਿਮ ਲੀਗ ਦੇ ਜਲਸੇ ਵਿਚ ਪ੍ਰਧਾਨ ਦੇ ਨਾਤੇ ਕਿਹਾ ਸੀ ਕਿ ਆਮ ਤੌਰ 'ਤੇ ਜਿਹੜੇ ਅਸੂਲ ਨੈਸ਼ਨਲ ਕਾਂਗਰਸ ਦੇ ਨੇ, ਉਹੀ ਇੰਡੀਅਨ ਮੁਸਲਿਮ ਲੀਗ ਦੇ ਵੀ ਹਨ ਅਤੇ ਸਮੁੱਚੇ ਮੁਲਕ ਦੀ ਭਲਾਈ ਲਈ ਉਹ ਨੈਸ਼ਨਲ ਕਾਂਗਰਸ ਦਾ ਸਾਥ ਦੇਣਗੇ। ਮਗਰੋਂ ਜਿਹੇ 1907 ਤੀਕ ਅਪੜਦਿਆਂ ਕਾਂਗਰਸ ਦੋ ਟੁਕੜਿਆਂ ਵਿਚ ਵੰਡੀ ਗਈ—ਨਰਮ ਦਲ ਤੇ ਗਰਮ ਦਲ। ਨਰਮ ਦਲੀਆਂ ਦੇ ਨੇਤਾ ਗੋਪਾਲ ਕ੍ਰਿਸ਼ਨ ਗੋਖਲੇ ਸਨ ਤੇ ਗਰਮ ਦਲੀਆਂ ਦੇ ਨੇਤਾ ਸਨ—ਲੋਕਮਾਨਯ ਗੰਗਾਧਰ ਤਿਲਕ। ਇਹ ਗੱਲ ਸ਼ਾਇਦ ਘੱਟ ਲੋਕ ਹੀ ਜਾਣਦੇ ਨੇ ਕਿ ਸ੍ਰੀ ਹਿਯੂਮ ਕਾਂਗਰਸ ਰਾਹੀਂ ਸਮਾਜ ਸੁਧਾਰ ਲਿਆਉਣ ਤੀਕ ਮਹਿਦੂਦ ਰਹਿਣਾ ਚਾਹੁੰਦੇ ਸਨ। ਜਦੋਂ ਕਿ ਤਤਕਾਲੀਨ ਵਾਇਸਰਾਇ ਲਾਰਡ ਡਫਰਿਨ ਨੇ ਇਸ ਨੂੰ ਰਾਜਨੀਤਕ ਸੰਸਥਾ ਬਣਾਉਣ ਦੀ ਸਲਾਹ ਦਿੱਤੀ ਸੀ।

ਇਹਨਾਂ ਦੋਹਾਂ ਭਾਵ ਸ੍ਰੀ ਗੋਖਲੇ ਤੇ ਸ੍ਰੀ ਤਿਲਕ ਦੇ ਵਿਛੋੜਾ ਦੇ ਜਾਣ ਮਗਰੋਂ ਇਸ ਸੰਸਥਾ ਦੀ ਵਾਗਡੋਰ ਸ੍ਰੀ ਗਾਂਧੀ ਦੇ ਹੱਥ ਆ ਗਈ। ਕਲਕੱਤੇ ਵਿਚ ਦਸੰਬਰ 1920 ਵਿੱਚ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਜਲਸੇ ਵਿਚ ਗਾਂਧੀ ਜੀ ਵਲੋਂ ਚਲਾਈ ਗਈ ਨਾ-ਮਿਲਵਰਤਣ ਲਹਿਰ ਨੂੰ ਹੁੰਗਾਰਾ ਮਿਲਿਆ। ਹੁਣ ਬ੍ਰਿਟਿਸ਼ ਸਰਕਾਰ ਸੁਧਾਰਾਂ ਰਾਹੀਂ ਨਜਿਠਣਾ ਚਾਹੁੰਦੀ ਸੀ ਤੇ ਉਸ ਦੀ ਨੀਤੀ ਦਮਨਕਾਰੀ ਨਾ ਹੋ ਕੇ ਰਾਜਨੈਤਿਕ ਦਾਉ-ਪੇਚਾਂ ਵਾਲੀ ਹੋ ਗਈ। ਭਾਵ ਪਾੜੋ ਤੇ

ਰਾਜ ਕਰੋ। ਗੋਲ ਮੇਜ਼ ਕਾਨਫਰੰਸਾਂ ਦਾ ਯੁੱਗ ਸ਼ੁਰੂ ਹੋ ਗਿਆ। ਗਾਂਧੀ ਜੀ ਸੁਦੇਸ਼ੀ ਤੇ ਨਾ-ਮਿਲਵਰਤਣ ਲਹਿਰ ਨੂੰ ਦੇਸ਼ ਦੇ ਕੋਨੇ-ਕੋਨੇ ਤੀਕ ਲੈ ਗਏ। ਲੋਕਾਂ ਨੇ ਜੇਲ੍ਹਾਂ ਭਰ ਦਿੱਤੀਆਂ। ਪਰੰਤੂ ਉਹਨਾਂ ਦੇ ਨੇਤਾਵਾਂ ਨੂੰ ਜਿਸਮਾਨੀ ਤਕਲੀਫ਼ ਨਾਲੋਂ ਮਾਨਸਿਕ ਪੀੜਾ ਦਾ ਸ਼ਿਕਾਰ ਬਣਾਇਆ ਜਾਣ ਲੱਗਾ। ਜਿਵੇਂ ਵਲਭ ਭਾਈ ਪਟੇਲ ਨੂੰ ਉਹਨਾਂ ਦੇ ਵੱਡੇ ਭਰਾਤਾ ਵਿਠਲ ਭਾਈ ਪਟੇਲ ਦੇ ਚਲਾਣਾ ਕਰ ਜਾਣ 'ਤੇ ਰਿਹਾਅ ਕਰਨ ਦੀ ਬਜਾਇ ਉਹਨਾਂ ਵਲੋਂ ਦਿੱਤੀ ਜਾਣ ਵਾਲੀ ਅਰਜ਼ੀ ਦੀ ਉਡੀਕ ਕੀਤੀ ਜਾਂਦੀ ਰਹੀ। ਫੇਰ ਇਕ ਵਕਤ ਆ ਗਿਆ ਜਦੋਂ ਸਿਆਸੀ ਕੈਦੀਆਂ ਨੂੰ ਮਿਲਣ-ਗਿਲਣ ਤੇ ਪੜ੍ਹਨ-ਲਿਖਣ ਦੀਆਂ ਸਹੂਲਤਾਂ ਦਿੱਤੀਆਂ ਜਾਣ ਲਗ ਪਈਆਂ। ਇਸ ਤਰ੍ਹਾਂ ਬਹੁਤ ਸਾਰਾ ਰਚਨਾਤਮਕ ਸਾਹਿਤ ਜੇਲ੍ਹਾਂ ਵਿਚ ਰਚਿਆ ਗਿਆ ਜਿਸ ਦੀ ਪਹਿਲ ਲੋਕਮਾਨਯ ਤਿਲਕ ਕਰ ਚੁੱਕੇ ਸਨ। 'ਗੀਤਾ ਰਹੱਸਯ' ਰਾਹੀਂ ਸ੍ਰੀ ਕ੍ਰਿਸ਼ਨ ਨੇ ਫਲ ਵੀ ਕਾਮਨਾ ਤੋਂ ਬਿਨਾਂ ਕਰਮ ਕਰਨ ਦੀ ਸਿੱਖਿਆ ਦਿੱਤੀ ਹੈ। ਸ੍ਰੀ ਨਹਿਰੂ ਨੇ ਆਪਣੀ ਧੀ ਇੰਦਰਾ ਨਹਿਰੂ ਨੂੰ ਨੀਯਤਮ ਢੰਗ ਨਾਲ ਖ਼ਤ ਲਿਖੇ ਜਿਹੜੇ 'ਵਿਸ਼ਵ ਇਤਿਹਾਸ ਦੀ ਝਲਕ' ਦੇ ਨਾਮ ਨਾਲ ਪ੍ਰਸਿੱਧ ਹੋਏ। ਲਾਲ ਬਹਾਦੁਰ ਸ਼ਾਸਤਰੀ ਨੇ ਮੈਡਮ ਕਿਊਰੀ ਦੀ ਅੰਗ੍ਰੇਜ਼ੀ ਵਿਚ ਲਿਖੀ ਜੀਵਨੀ ਦਾ ਅਨੁਵਾਦ ਕੀਤਾ। ਡਾ. ਰਾਜਿੰਦਰ ਪ੍ਰਸ਼ਾਦ ਨੇ 'ਆਤਮਕਥਾ' ਲਿਖ ਕੇ ਜਿਵੇਂ ਕਾਂਗਰਸ ਅੰਦੋਲਨ ਦਾ ਇਤਿਹਾਸ ਲਿਖ ਦਿੱਤਾ। 'ਯੰਗ ਇੰਡੀਆ' ਵਿਚ ਗਾਂਧੀ ਜੀ ਦੇ ਪ੍ਰਕਾਸ਼ਿਤ 'ਜੇਲ੍ਹ ਦੇ ਅਨੁਭਵ' ਤੋਂ ਸਤਿਆਗ੍ਰਹਿਆਂ ਦੇ ਆਦਰਸ਼ਾਂ ਉਪਰ ਭਰਪੂਰ ਰੌਸ਼ਨੀ ਪੈਂਦੀ ਹੈ।

ਇਸ ਛੋਟੇ ਜਿਹੇ ਕਿਤਾਬਚੇ ਵਿਚ ਦੇਸ਼ ਅੰਦਰਲੇ ਸੁਤੰਤਰਤਾ ਸੰਗ੍ਰਾਮ ਦੇ ਸਾਰੇ ਪ੍ਰਮੁੱਖ ਨੇਤਾਵਾਂ, ਇਨਕਲਾਬੀਆਂ ਵਲੋਂ ਲਿਖੇ ਗਏ ਖ਼ਤਾਂ ਤੇ ਲੇਖਾਂ ਦੀ ਝਲਕ ਦਿਖਾ ਸਕਣਾ ਬਹੁਤ ਮੁਸ਼ਕਿਲ ਕੰਮ ਹੈ। ਕਿਉਂਕਿ ਉਹਨਾਂ ਦੀ ਸੂਚੀ ਐਨੀ ਲੰਬੀ ਹੈ ਤੇ ਥਾਂ ਦੀ ਘਾਟ ਰੜਕਣੋਂ ਨਹੀਂ ਹਟਦੀ। ਜੇਕਰ ਅਜੋਕੀ ਪੀੜ੍ਹੀ ਇਸ ਜਤਨ ਰਾਹੀਂ ਆਪਣੇ ਵਡੇਰਿਆਂ ਦੇ ਵਿਰਸੇ ਤੋਂ ਥੋੜ੍ਹੀ ਜਿਹੀ ਪ੍ਰਭਾਵਿਤ ਹੋ ਸਕੇ ਤਾਂ ਆਪਣੀ ਮਿਹਨਤ ਨੂੰ ਸਾਰਥਕ ਹੋਈ ਮੰਨਾਂਗਾ।

**—ਦੇਵੇਸ਼ ਚੰਦਰ**

# ਜੇਲ੍ਹ ਦੇ ਅਨੁਭਵ

—ਮਹਾਤਮਾ ਗਾਂਧੀ

## 1. ਕੁਝ ਭਿਆਨਕ ਨਤੀਜੇ

ਇਸ ਕਾਂਡ ਰਾਹੀਂ ਮੈਂ ਅਫ਼ਸਰਾਂ ਦੀ ਇਸ ਧਾਰਣਾ ਦੀ ਪਰਖ ਕਰਨਾ ਚਾਹੁੰਦਾਂ ਕਿ ਉਹਨਾਂ ਦਾ ਫ਼ਰਜ਼ ਕੈਦੀਆਂ ਦੀ ਸਿਹਤ ਦੀ ਦੇਖ-ਭਾਲ ਕਰਨ ਤੇ ਉਹਨਾਂ ਦੀ ਆਪਸੀ ਲੜਾਈ ਜਾਂ ਦੌੜ ਜਾਣ ਨੂੰ ਰੋਕਣ ਤੀਕ ਸੀਮਿਤ ਹੈ। ਇਹ ਕਹਿਣਾ ਜ਼ਿਆਦਤੀ ਨਹੀਂ ਹੋਣੀ ਕਿ ਜੇਲ੍ਹਾਂ ਤਬੇਲੇ ਹੀ ਨੇ ਜਿਹਨਾਂ ਦਾ ਪ੍ਰਬੰਧ ਚੰਗਾ ਜਾਂ ਮਾੜਾ ਵੀ ਹੋ ਸਕਦਾ ਹੈ। ਜਿਹੜੇ ਜੇਲ੍ਹਰ ਕੈਦੀਆਂ ਨੂੰ ਚੰਗਾ ਭੋਜਨ ਦੁਆਉਂਦੇ ਨੇ ਤੇ ਬਿਨਾਂ ਕਿਸੇ ਕਾਰਣ ਦੇ ਸਜ਼ਾ ਨਹੀਂ ਦਿੰਦੇ, ਉਹ ਸਰਕਾਰ ਅਤੇ ਕੈਦੀਆਂ ਦੀ ਨਜ਼ਰ ਵਿਚ ਆਦਰਸ਼ ਜੇਲ੍ਹਰ ਹੁੰਦੇ ਨੇ। ਦੋਵੇਂ ਧਿਰਾਂ ਇਸ ਤੋਂ ਵਧੀਕ ਦੀ ਆਸ ਨਹੀਂ ਕਰਦੀਆਂ। ਜੇ ਕੋਈ ਜੇਲ੍ਹਰ ਕੈਦੀਆਂ ਨਾਲ ਕੀਤੇ ਜਾਣ ਵਾਲੇ ਵਿਹਾਰ ਵਿਚ ਮਾਨਵੀ ਭਾਵਨਾ ਸ਼ਾਮਿਲ ਕਰਨ ਲੱਗ ਪਵੇ ਤਾਂ ਸੰਭਵ ਹੈ ਕਿ ਕੈਦੀਆਂ ਦੇ ਮਨ ਵਿਚ ਕੋਈ ਗ਼ਲਤ-ਫ਼ਹਿਮੀ ਪੁੰਗਰਨ ਲੱਗ ਪਵੇ ਤੇ ਸਰਕਾਰ ਵੀ ਜੇ ਉਹਦੇ ਵਿਹਾਰ ਨੂੰ ਮੰਦਾ ਤਾਂ ਨਾ ਮੰਨੇ ਪਰ ਹੋ ਸਕਦੈ ਉਹ ਵਿਸ਼ਵਾਸ਼ ਦਾ ਪਾਤਰ ਨਾ ਰਹੇ।

ਪਰ ਜੇਲ੍ਹਾਂ ਮਾੜੇ ਇਖ਼ਲਾਕ ਤੇ ਬਦਮਾਸ਼ੀ ਦੇ ਅੱਡੇ ਬਣਨ ਲੱਗ ਪਏ ਨੇ ਜਿਥੇ ਵਿਚਰਦਿਆਂ ਕੈਦੀ ਸੁਧਰਦਾ ਨਹੀਂ। ਉਹਨਾਂ ਵਿਚੋਂ ਬਹੁਤੇ ਤਾਂ ਪਹਿਲਾਂ ਨਾਲੋਂ ਵੀ ਮਾੜੇ ਬਣ ਜਾਂਦੇ ਨੇ। ਸੰਸਾਰ ਭਰ ਦੇ ਲੋਕ ਜੇਲ੍ਹ ਸ਼ਬਦ ਤੋਂ ਹੀ ਨਫ਼ਰਤ ਕਰਦੇ ਨੇ। ਜਿਸ ਦਾ ਨਤੀਜਾ

ਇਹ ਹੁੰਦਾ ਹੈ ਕਿ ਜੇਲ੍ਹਾਂ ਨੂੰ ਸੁਧਾਰਨਾ ਜਿਵੇਂ ਉਹਨਾਂ ਦੇ ਵੱਸ ਵਿਚ ਨਹੀਂ ਹੁੰਦਾ ਤੇ ਜੇ ਉਹ ਕੁਝ ਕਰ ਵੀ ਸਕਦੇ ਹੋਣ ਤਾਂ ਉਹ ਨਾਮ ਮਾਤਰ ਹੀ ਹੁੰਦਾ ਹੈ। ਜਦੋਂ ਕੋਈ ਥੋਹੜੀ ਬਾਹਲੀ ਪ੍ਰਸਿੱਧੀ ਵਾਲਾ ਸਿਆਸੀ ਕੈਦੀ ਜੇਲ੍ਹ ਵਿਚ ਪੈਰ ਰੱਖਦਾ ਹੈ ਤਕ ਕਿਧਰੇ ਲੋਕ ਸੋਚਣ ਲੱਗਦੇ ਨੇ ਕਿ ਜੇਲ੍ਹ ਦੀਆਂ ਕੰਧਾਂ ਦੇ ਅੰਦਰ ਕੀ ਵਾਪਰ ਰਿਹਾ ਏ।

ਕੈਦੀਆਂ ਦਾ ਜਿਹੜਾ ਵਰਗੀਕਰਣ ਹੈ, ਉਸ ਵਿਚ ਕੈਦੀਆਂ ਦੇ ਹਿਤ ਨਾਲੋਂ ਪ੍ਰਸ਼ਾਸਨ ਦੇ ਹਿਤ ਨੂੰ ਜ਼ਿਆਦਾ ਅਹਿਮੀਅਤ ਹਾਸਿਲ ਹੁੰਦੀ ਹੈ। ਮਿਸਾਲ ਵਜੋਂ ਅਸੀਂ ਦੇਖ ਸਕਦੇ ਹਾਂ ਕਿ ਪੱਕੇ ਮੁਜ਼ਰਮਾਂ ਦੇ ਨਾਲ ਉਹਨਾਂ ਕੈਦੀਆਂ ਜਿਹਨਾਂ ਨੇ ਨੈਤਿਕ ਨਹੀਂ, ਸਗੋਂ ਮਾਮੂਲੀ ਕਾਨੂੰਨ ਨੂੰ ਤੋੜਨ ਦਾ ਜ਼ੁਰਮ ਕੀਤਾ ਹੁੰਦਾ ਹੈ, ਨੂੰ ਇਕ ਹੀ ਹਾਤੇ ਜਾਂ ਕੋਠੜੀ ਵਿਚ ਤਾੜਿਆ ਜਾਂਦਾ ਹੈ। ਭਿੰਨ-ਭਿੰਨ ਜੁਰਮਾਂ ਵਾਲੇ ਕੈਦੀਆਂ ਨੂੰ ਮਹੀਨਿਆਂ-ਬੱਧੀ ਇਕ ਹੀ ਕੋਠੀ ਵਿਚ ਬੰਦ ਕੀਤਾ ਜਾਂਦਾ ਹੈ। ਜ਼ਰਾ ਇਸ ਸਥਿਤੀ ਨੂੰ ਕਿਆਸ ਕੇ ਤਾਂ ਦੇਖੀਏ ! ਇਕ ਪੜ੍ਹੇ-ਲਿਖੇ ਆਦਮੀ ਜਿਸ ਨੂੰ ਮੋਹਰ ਲੱਗੀ ਹੋਈ ਟਿਕਟ ਦੀ ਵਰਤੋਂ ਕਰਨ ਸਦਕਾ ਸਜ਼ਾ ਮਿਲਣ 'ਤੇ ਉਸੇ ਬਲਾਕ ਵਿਚ ਰੱਖਿਆ ਗਿਆ ਜਿਸ ਵਿਚ ਖ਼ਤਰਨਾਕ ਮੰਨੇਂ ਜਾਂਦੇ ਪੱਕੇ ਮੁਜ਼ਰਮਾਂ ਨੂੰ ਰਖਿਆ ਗਿਆ ਸੀ। ਕਾਤਲਾਂ, ਅਗਵਾਕਾਰਾਂ, ਚੋਰਾਂ ਤੇ ਮਾਮੂਲੀ ਕਾਨੂੰਨ ਨੂੰ ਭੰਗ ਕਰਨ ਵਾਲਿਆਂ ਨੂੰ ਇਕੋ ਥਾਂ ਬੰਦ ਕਰ ਦੇਣਾ ਵੀ ਕੋਈ ਰੋਜ਼ ਦੀ ਗੱਲ ਨਹੀਂ। ਕਈ ਕੰਮ ਅਜਿਹੇ ਹੁੰਦੇ ਨੇ ਜਿਹਨਾਂ ਨੂੰ ਕਰਨ ਲਈ ਕਈ ਆਦਮੀ ਚਾਹੀਦੇ ਹੁੰਦੇ ਨੇ ਜਿਵੇਂ ਹਲਟ ਖਿਚਣਾ ਅਤੇ ਅਜਿਹੇ ਕੰਮਾਂ ਲਈ ਹੱਟੇ-ਕੱਟੇ ਆਦਮੀਆਂ ਦੀ ਲੋੜ ਹੁੰਦੀ ਹੈ। ਇਕ ਵਾਰ ਡਾਢੇ ਨਾਜ਼ਕ ਮਿਜਾਜ਼ ਆਦਮੀ ਨੂੰ ਅਜਿਹੇ ਮੁਜ਼ਰਮਾਂ ਦੀ ਟੁਕੜੀ ਨਾਲ ਨੱਥੀ ਕਰ ਦਿੱਤਾ ਗਿਆ ਜਿਹੜੇ ਐਨੀ ਗੰਦੀ ਤੇ ਭੱਦੀ ਜ਼ੁਬਾਨ ਦੀ ਵਰਤੋਂ ਕਰਦੇ ਸਨ ਜਿਸ ਨੂੰ ਕੋਈ ਭਲਾ ਆਦਮੀ ਸੁਣ ਨਹੀਂ ਸਕਦਾ। ਜਿਹੜੇ ਲੋਕ ਆਪ ਐਹੋ ਜਿਹੀ ਗੰਦੀ ਜ਼ੁਬਾਨ ਦੀ ਵਰਤੋਂ ਕਰਨ ਦੇ ਆਦੀ ਹੁੰਦੇ ਨੇ, ਉਹਨਾਂ ਨੂੰ ਭਲਾ ਕੀ ਇਤਰਾਜ਼ ਹੋ ਸਕਦਾ ਹੈ। ਪਰ ਇਸ

ਤਰ੍ਹਾਂ ਦੀ ਜ਼ੁਬਾਨ ਭਲੇਮਾਣਸਾਂ ਨੂੰ ਤਾਂ ਰੜਕਣੀ ਹੀ ਹੋਈ। ਇਹ ਟੁਕੜੀਆਂ ਕੈਦੀ ਵਾਰਡਰਾਂ ਦੇ ਅਧੀਨ ਕੰਮ ਕਰਦੀਆਂ ਨੇ। ਤੇ ਕੰਮ ਲੈਣ ਲਈ ਕੈਦੀ ਵਾਰਡਰ ਬਹੁਤ ਭੱਦੀ ਜ਼ੁਬਾਨ ਦੀ ਵਰਤੋਂ ਕਰਦੇ ਨੇ ਤੇ ਗੁੱਸੇ ਵਿਚ ਆ ਜਾਣ ਤਾਂ ਡੰਡੇ ਦੀ ਵਰਤੋਂ ਵੀ ਕਰਨੋਂ ਨਹੀਂ ਝਿਜਕਦੇ। ਇਹ ਕਹਿਣ ਦੀ ਲੋੜ ਹੈ ਕਿ ਇਦਾਂ ਦਾ ਵਿਹਾਰ .ਗੈਰ-ਜ਼ਿੰਮੇਵਾਰਾਨਾ ਹੀ ਨਹੀਂ ਸਗੋਂ .ਗੈਰ-ਕਾਨੂੰਨੀ ਵੀ ਹੈ। ਤੇ ਮੈਂ ਐਹੋ ਜਿਹੀਆਂ .ਗੈਰ-ਕਾਨੂੰਨੀ ਹਰਕਤਾਂ ਦੀ ਲੰਮੀ ਸੂਚੀ ਪੇਸ਼ ਕਰ ਸਕਦਾ ਹਾਂ। ਇਸ ਸਭ ਕਾਸੇ ਤੋਂ ਜੇਲ੍ਹ ਦੇ ਅਫ਼ਸਰ ਜਾਣੂ ਹੁੰਦੇ ਨੇ ਤੇ ਕਈ ਵਾਰ ਇਹ ਕੁਝ ਉਹਨਾਂ ਦੇ ਇਸ਼ਾਰੇ ਨਾਲ ਵਾਪਰਦਾ ਹੈ। ਉਪਰ ਜਿਸ ਭਾਵੁਕ ਕੈਦੀ ਦਾ ਮੈਂ ਜ਼ਿਕਰ ਕੀਤਾ ਹੈ, ਉਹ ਇਸ ਭੱਦੀ ਜ਼ੁਬਾਨ ਨੂੰ ਸਹਿ ਨਹੀਂ ਸਕਿਆ ਅਤੇ ਉਸ ਨੇ ਇਦਾਂ ਦੇ ਵਿਹਾਰ ਦੇ ਨਾ ਰੋਕੇ ਜਾਣ ਤੀਕ ਉਸ ਟੁਕੜੀ ਵਿਚ ਕੰਮ ਕਰਨੋਂ ਇਨਕਾਰ ਕਰ ਦਿੱਤਾ। ਮੇਜਰ ਜੋਨਜ਼ ਦੇ ਦਖਲ ਦੇਣ ਨਾਲ ਔਖੀ ਘੜੀ ਟਲ ਤਾਂ ਗਈ ਪਰ ਇਹ ਰਾਹਤ ਜਿਵੇਂ ਛਿੰਨ-ਭੰਗਰੀ ਹੀ ਸਾਬਤ ਹੋਈ। ਐਹੋ ਜਿਹੀ ਘਟਨਾ ਨੂੰ ਮੁੜ ਵਾਪਰਨ ਤੋਂ ਰੋਕਣ ਦੀ ਤਾਕਤ ਜੋਨਜ਼ ਵਿਚ ਨਹੀਂ ਸੀ ਕਿਉਂਕਿ ਜਦ ਤੀਕ ਕੈਦੀਆਂ ਦਾ ਵਰਗੀਕਰਣ ਕਿਸੇ ਨਿਯਮ ਅਨੁਸਾਰ ਨਹੀਂ ਕੀਤਾ ਜਾਂਦਾ ਜਾਂ ਪ੍ਰਸ਼ਾਸਕੀ ਸਹੂਲਤਾਂ ਦੇ ਉਲਟ ਉਹਨਾਂ ਦੀਆਂ ਮਾਨਵੀ ਲੋੜਾਂ ਨੂੰ ਧਿਆਨ ਵਿਚ ਨਹੀਂ ਰਖਿਆ ਜਾਂਦਾ, ਤਕ ਤੀਕ ਇਸ ਤਰ੍ਹਾਂ ਦੀਆਂ ਘਟਨਾਵਾਂ ਨੂੰ ਵਾਪਰਨ ਤੋਂ ਕਿਸੇ ਤਰ੍ਹਾਂ ਵੀ ਨਹੀਂ ਰੋਕਿਆ ਜਾ ਸਕਦਾ।

ਸਾਡਾ ਖ਼ਿਆਲ ਸੀ ਕਿ ਜੇਲ੍ਹ ਜਿਥੇ ਕੈਦੀ ਇਕ ਪਲ ਵੀ ਵਾਰਡਰਾਂ ਦੀ ਨਿਗਾਹ ਤੋਂ ਉਰ੍ਹਾਂ-ਪਰ੍ਹਾਂ ਨਹੀਂ ਹੋ ਸਕਦੇ, ਉਥੇ ਜ਼ੁਰਮ ਕਿਵੇਂ ਕਰ ਸਕਦੇ ਨੇ ! ਪਰੰਤੂ ਮੰਦਭਾਗੀ ਗੱਲ ਇਹ ਹੈ ਕਿ ਇਥੇ ਹਰ ਕਿਸਮ ਦੇ ਇਖ਼ਲਾਕੀ ਜੁਰਮ ਕੀਤੇ ਜਾਂਦੇ ਨੇ, ਤੇ ਬੇਝਿਜਕ ਕੀਤੇ ਜਾਂਦੇ ਨੇ। ਨਿੱਕੀ-ਮੋਟੀ ਚੋਰੀ, ਧੋਖੇ-ਬਾਜ਼ੀ, ਲੜਾਈ-ਝਗੜੇ ਜਾਂ ਸੰਗੀਨ ਹਮਲੇ ਦਾ ਜ਼ਿਕਰ ਤਾਂ ਕੀ ਕਰਨਾ ਹੋਇਆ। ਉਥੇ ਅਮਾਨਵੀ ਜੁਰਮ ਹੁੰਦੇ ਨੇ ਜਿਹਨਾਂ ਦਾ ਇਥੇ ਜ਼ਿਕਰ ਕਰਕੇ ਮੈਂ ਪਾਠਕਾਂ ਨੂੰ ਦਹਿਸ਼ਤ ਦਾ

ਸ਼ਿਕਾਰ ਨਹੀਂ ਬਣਾਉਣਾ ਚਾਹੁੰਦਾ। ਲੰਬੇ ਸਮੇਂ ਲਈ ਜੇਲ੍ਹ ਅੰਦਰ ਰਹਿਣ ਦੇ ਬਾਵਜੂਦ ਮੇਰਾ ਮਨ ਨਹੀਂ ਸੀ ਮੰਨਦਾ ਕਿ ਇਸ ਤਰ੍ਹਾਂ ਦੇ ਜੁਰਮ ਉਥੇ ਹੁੰਦੇ ਹੋਣਗੇ। ਪਰ ਯਰਵਦਾ ਜੇਲ੍ਹ ਅੰਦਰ ਸਾਹਮਣੇ ਆਏ ਅਜਿਹੇ ਮਾਮਲੇ ਨੇ ਮੈਨੂੰ ਦਹਿਲਾ ਕੇ ਰਖ ਦਿੱਤਾ। ਤੇ ਜਦੋਂ ਇਹ ਪਤਾ ਚਲਿਆ ਕਿ ਇਦਾਂ ਦੀਆਂ ਘਟਨਾਵਾਂ ਜੇਲ੍ਹ 'ਚ ਆਮ ਹੁੰਦੀਆਂ ਨੇ ਤਕ ਬਹੁਤ ਵੱਡਾ ਧੱਕਾ ਲਗਿਆ ਮਹਿਸੂਸ ਕੀਤਾ। ਮੈਨੂੰ ਇਸ ਸਭ ਕੁਝ ਤੋਂ ਜਾਣੂ ਕਰਵਾਉਣ ਵਾਲੇ ਮੁਜਰਮਾਂ ਨੇ ਇਹ ਵੀ ਕਿਹਾ ਕਿ ਮੌਜੂਦਾ ਪ੍ਰਣਾਲੀ ਅਧੀਨ ਇਸ ਤਰ੍ਹਾਂ ਦੇ ਜੁਰਮਾਂ ਨੂੰ ਨਹੀਂ ਰੋਕਿਆ ਜਾ ਸਕਦਾ। ਇਸ ਤਰ੍ਹਾਂ ਦੇ ਜੁਰਮਾਂ ਦੇ ਸ਼ਿਕਾਰ ਦੀ ਆਪਣੀ ਮਰਜ਼ੀ ਨਹੀਂ ਹੁੰਦੀ। ਮੇਰੇ ਖ਼ਿਆਲ ਵਿਚ ਇਦਾਂ ਦੇ ਜੁਰਮਾਂ ਤੇ ਰੋਕ ਲਗਾਈ ਜਾ ਸਕਦੀ ਹੈ, ਜੇ ਜੇਲ੍ਹ ਪ੍ਰਸ਼ਾਸਨ ਮਾਨਵਤਾ ਨੂੰ ਆਧਾਰ ਬਣਾ ਕੇ ਚਲੇ ਤੇ ਇਹਦੇ ਲਈ ਫਿਕਰਮੰਦ ਵੀ ਹੋਵੇ। ਭਾਰਤੀ ਜੇਲ੍ਹਾਂ ਵਿਚ ਕੈਦੀਆਂ ਦੀ ਗਿਣਤੀ ਲੱਖਾਂ ਨੂੰ ਅਪੜਦੀ ਹੈ। ਲੋਕਾਈ ਲਈ ਕੰਮ ਕਰਨ ਵਾਲਿਆਂ ਨੂੰ ਫ਼ਿਕਰ ਹੋਣਾ ਚਾਹੀਦਾ ਹੈ ਕਿ ਇਹਨਾਂ ਕੈਦੀਆਂ 'ਤੇ ਕੀ ਬੀਤਦਾ ਹੋਵੇਗਾ। ਸਜ਼ਾ ਦੇਣ ਦਾ ਮੰਤਵ ਸੁਧਾਰ ਕਰਨਾ ਹੁੰਦਾ ਹੈ। ਮੰਨਿਆਂ ਇਹ ਜਾਂਦਾ ਹੈ ਕਿ ਵਿਧਾਨ ਸਭਾ, ਇਨਸਾਫ਼ ਕਰਨ ਵਾਲਿਆਂ ਤੇ ਆਲ੍ਹਾ ਜੇਲ੍ਹ ਅਫ਼ਸਰਾਂ ਆਦਿ ਨੂੰ ਪੂਰੀ ਉਮੀਦ ਹੁੰਦੀ ਹੈ ਕਿ ਸਜ਼ਾ ਦੇਣ ਨਾਲ ਜੁਰਮ ਇਸ ਲਈ ਨਹੀਂ ਘਟਣਗੇ ਕਿ ਉਹਨਾਂ ਨੂੰ ਮਾਨਸਿਕ ਤੇ ਸਰੀਰਕ ਕਸ਼ਟ ਭੋਗਣਾ ਪਿਆ ਹੈ ਸਗੋਂ ਪਛਤਾਵੇ ਸਦਕਾ ਵੀ ਜਿਹੜਾ ਉਹਨਾਂ ਨੂੰ ਇਕ ਲੰਬੇ ਸਮੇਂ ਲਈ ਸਮਾਜ ਤੋਂ ਵਿਰਵਿਆਂ, ਇਕਾਂਤ ਵਿਚ ਰਹਿਣਾ ਪਿਆ ਹੈ। ਪਰ ਹੁੰਦਾ ਇਸ ਦੇ ਉਲਟ ਹੈ। ਸਜ਼ਾ ਕਟ ਕੇ ਆਇਆ ਆਦਮੀ ਬਹੁਤੀ ਵਾਰ ਪਸ਼ੂ ਬਿਰਤੀ ਦਾ ਮਾਲਕ ਬਣ ਗਿਆ ਹੁੰਦਾ ਹੈ। ਜੇਲ੍ਹਾਂ ਵਿਚ ਬੰਦ ਪਏ ਕੈਦੀਆਂ ਨੂੰ ਪਛਤਾਉਣ ਜਾਂ ਸੁਧਰਨ ਦੇ ਮੌਕੇ ਹੀ ਕਦੋਂ ਮਿਲਦੇ ਨੇ ! ਸੁਹਿਰਦਤਾ ਨਾਂ ਦੀ ਚੀਜ਼ ਭਲਾ ਉਥੇ ਕਿਵੇਂ ਹੋ ਸਕਦੀ ਹੈ ! ਇਹ ਤਾਂ ਠੀਕ ਹੈ ਕਿ ਉਥੇ ਹਰ ਹਫ਼ਤੇ ਕੋਈ ਨਾ ਕੋਈ ਧਾਰਮਿਕ ਉਪਦੇਸ਼ਕ ਬੁਲਾਏ ਜਾਂਦੇ ਨੇ। ਪਰ ਮੈਨੂੰ ਇਸ ਤਰ੍ਹਾਂ ਦੀਆਂ ਬੈਠਕਾਂ ਵਿਚ ਵੀ ਜਾਣ ਨਹੀਂ ਦਿਤਾ

ਗਿਆ ਕਿਉਂਕਿ ਮੈਨੂੰ ਪਤਾ ਹੈ ਕਿ ਬਹੁਤਾ ਇਹ ਢਕੋਸਲਾ ਹੀ ਹੈ। ਮੈਂ ਇਹ ਤਾਂ ਨਹੀਂ ਕਹਿ ਰਿਹਾ ਕਿ ਉਪਦੇਸ਼ਕ ਪਖੰਡੀ ਹੁੰਦੇ ਨੇ। ਜਿਹਨਾਂ ਦੀ ਜ਼ਿੰਦਗੀ ਵਿਚ ਜੁਰਮ ਕਰਨਾ ਮਾਮੂਲੀ ਗੱਲ ਹੋਵੇ, ਭਲਾ ਉਹਨਾਂ ਉਪਰ ਹਫ਼ਤੇ ਮਗਰੋਂ ਕੁਝ ਛਿਣਾਂ ਦੀ ਸਿੱਖਿਆ ਕੀ ਅਸਰ ਦਿਖਾ ਸਕਦੀ ਹੈ ! ਲੋੜ ਤਾਂ ਇਸ ਗੱਲ ਦੀ ਹੈ ਕਿ ਉਥੇ ਐਹੋ ਜਿਹੇ ਮਾਹੌਲ ਦੀ ਉਸਾਰੀ ਕੀਤੀ ਜਾਵੇ ਜਿਸ ਵਿਚ ਕੈਦੀ ਭੋਲੇ ਭਾਅ ਬੁਰੀਆਂ ਆਦਤਾਂ ਛੱਡੇ ਤੇ ਚੰਗੀਆਂ ਆਦਤਾਂ ਅਪਣਾ ਸਕੇ।

ਜਦੋਂ ਤੀਕ ਕੈਦੀਆਂ ਨੂੰ ਵੱਡੀ ਜ਼ਿੰਮੇਵਾਰੀ ਵਾਲੇ ਕੰਮ ਸੌਂਪਣ ਦਾ ਰਿਵਾਜ਼ ਕਾਇਮ ਹੈ, ਤਦ ਤੀਕ ਐਹੋ ਜਿਹੇ ਮਾਹੌਲ ਦੀ ਸਿਰਜਣਾ ਨਹੀਂ ਹੋ ਸਕਦੀ। ਵਰਤਮਾਨ ਪ੍ਰਣਾਲੀ ਵਿਚ ਕੈਦੀਆਂ ਨੂੰ ਅਫ਼ਸਰਾਂ ਵਰਗੇ ਜ਼ੁੰਮੇਵਾਰ ਬਣਾ ਧਰਨਾ ਬਹੁਤ ਮਾੜੀ ਗੱਲ ਹੈ। ਲੰਬੀ ਕੈਦ ਭੁਗਤ ਰਹੇ ਕੈਦੀਆਂ ਨੂੰ ਇਹੋ ਜਿਹੀਆਂ ਜ਼ੁੰਮੇਵਾਰੀਆਂ ਸੌਂਪੀਆਂ ਜਾਂਦੀਆਂ ਨੇ ਅਤੇ ਇਹ ਉਹ ਲੋਕ ਹੁੰਦੇ ਨੇ ਜਿਹੜੇ ਗੰਭੀਰ ਕਿਸਮ ਦੇ ਜੁਰਮ ਬਦਲੇ ਸਜ਼ਾ ਭੋਗ ਰਹੇ ਹੁੰਦੇ ਨੇ। ਅਕਸਰ ਕੁਰਖਤ ਸੁਭਾਅ ਵਾਲੇ ਕੈਦੀਆਂ ਨੂੰ ਵਾਰਡਰ ਬਣਾਇਆ ਜਾਂਦਾ ਹੈ ਅਤੇ ਢੀਠ ਕਿਸਮ ਦੇ ਹੋਣ ਸਦਕਾ ਉਹ ਅੱਗੇ ਆਉਣ ਵਿਚ ਸਫ਼ਲ ਹੁੰਦੇ ਨੇ। ਜੇਲ੍ਹਾਂ ਅੰਦਰ ਹੋਣ ਵਾਲੇ ਸਭ ਜੁਰਮਾਂ ਵਿਚ ਇਹਨਾਂ ਦਾ ਹੱਥ ਹੁੰਦਾ ਹੈ। ਅਜਿਹੇ ਦੋ ਵਾਰਡਰਾਂ ਵਿਚ ਇਕ ਵਾਰ ਸਭਨਾਂ ਦੇ ਦੇਖਦਿਆਂ-ਦੇਖਦਿਆਂ ਤਿੰਨ-ਪੰਜ ਹੋ ਗਈ ਤੇ ਉਹਨਾਂ ਵਿਚੋਂ ਇਕ ਮਾਰਿਆ ਗਿਆ। ਲੜਾਈ ਦਾ ਕਾਰਣ ਸੀ—ਇਕੋ ਕੈਦੀ ਦੋਹਾਂ ਦੀ ਭੁੱਖ ਪੂਰੀ ਕਰਦਾ ਸੀ। ਹਰ ਕੋਈ ਜਾਣਦਾ ਸੀ ਕਿ ਜੇਲ੍ਹ ਵਿਚ ਕੀ ਹੋ ਰਿਹਾ ਏ। ਪਰ ਅਫ਼ਸਰ ਐਨਾ ਕੁ ਦਖ਼ਲ ਦਿੰਦੇ ਰਹੇ ਤਾਂ ਜੋ ਖ਼ੂਨ-ਖ਼ਰਾਬਾ ਹੋ ਜਾਵੇ। ਇਹੀ ਕੈਦੀ ਅਧਿਕਾਰੀ ਦੂਜੇ ਕੈਦੀਆਂ ਨੂੰ ਕਿਹੜੇ ਕੰਮ ਡਾਹਿਆ ਜਾਏ, ਦੀ ਸਿਫਾਰਸ਼ ਕਰਦੇ ਨੇ। ਤੇ ਇਹੀ ਲੋਕ ਉਹਨਾਂ ਦੇ ਕੰਮ ਨੂੰ ਦੇਖਦੇ-ਕਰਦੇ ਨੇ ਅਤੇ ਉਹਨਾਂ ਦੇ ਕਾਰ-ਵਿਹਾਰ ਲਈ ਜਵਾਬਦੇਹ ਹੁੰਦੇ ਨੇ। ਜੇਲ੍ਹ ਦੇ ਕਰਮਚਾਰੀਆਂ ਨੇ ਜਿਹੜਾ ਕੰਮ ਕਰਨਾ-ਕਰਾਉਣਾ ਹੁੰਦੈ ਉਹ ਇਹਨਾਂ ਕੈਦੀਆਂ ਜਿਹਨਾਂ ਨੂੰ ਜ਼ੁੰਮੇਵਾਰੀ ਸੌਂਪ ਦਿੱਤੀ ਗਈ

ਹੁੰਦੀ ਹੈ, ਰਾਹੀਂ ਕਰਾਉਂਦੇ ਨੇ। ਪਰ ਮੈਨੂੰ ਹੈਰਾਨੀ ਇਸ ਗੱਲੋਂ ਹੁੰਦੀ ਹੈ ਕਿ ਜਿੰਨੀ ਬੁਰੀ ਹਾਲਤ ਹੁਣ ਹੈ, ਉਸ ਤੋਂ ਵਧੀਕ ਮਾੜੀ ਹਾਲਤ ਕਿਉਂ ਨਹੀਂ ਹੋਈ। ਇੰਜ ਮੇਰੇ ਸਾਹਵੇਂ ਇਹ ਗੱਲ ਹੋਰ ਪ੍ਰਤੱਖ ਹੋ ਗਈ ਕਿ ਇਨਸਾਨ ਮਾੜੀ ਸਮਾਜਕ ਵਿਵਸਥਾ ਦੇ ਉਲਟ ਉੱਚਾ ਹੈ ਤੇ ਚੰਗੀ ਸਮਾਜਕ ਵਿਵਸਥਾ ਨਾਲੋਂ ਨੀਵਾਂ। ਜਾਪਦਾ ਇੰਜ ਹੈ ਜਿਵੇਂ ਮਨੁੱਖ ਸੁਭਾਅ ਵਜੋਂ ਹੀ ਵਿਚਕਾਰੇ ਤੁਰਨ ਵਾਲਾ ਜੀਅ ਹੈ।

ਰਸੋਈ ਦਾ ਸਾਰਾ ਕਾਰ-ਵਿਹਾਰ ਵੀ ਇਹਨਾਂ ਕੈਦੀਆਂ ਨੂੰ ਹੀ ਸੰਭਾਲਿਆ ਜਾਂਦਾ ਹੈ। ਨਤੀਜੇ ਵਜੋਂ ਭੋਜਨ ਡਾਢੀ ਬੇਪਰਵਾਹੀ ਨਾਲ ਬਣਦਾ ਹੈ ਤੇ ਪੱਖਪਾਤ ਤਾਂ ਚਲਣਾ ਹੀ ਹੋਇਆ। ਕੈਦੀਆਂ ਨੇ ਆਟਾ ਪੀਹਣ ਤੋਂ ਲੈ ਕੇ, ਸਬਜ਼ੀ-ਭਾਜੀ, ਭੋਜਨ ਬਣਾਉਣ ਤੇ ਪਰੋਸਣ ਤੀਕ ਦਾ ਕੰਮ ਕਰਨਾ ਹੁੰਦਾ ਹੈ। ਜਦੋਂ ਵੀ ਖਾਣਾ ਘਟ ਜਾਂ ਖਰਾਬ ਹੋਣ ਦੀ ਸ਼ਕਾਇਤ ਹੋਵੇ ਤਾਂ ਜਵਾਬ ਇਹੀ ਮਿਲੇਗਾ ਤੁਸੀਂ ਆਪ ਹੀ ਬਣਾਉਂਦੇ-ਕਰਦੇ ਜੇ, ਇਸ ਲਈ ਇਹਨਾਂ ਤਕਲੀਫ਼ਾਂ ਦਾ ਇਲਾਜ ਵੀ ਤੁਹਾਡੇ ਪਾਸ ਹੀ ਹੈ। ਜਿਵੇਂ ਉਹ ਇਕ ਦੂਜੇ ਦੇ ਸੱਕੇ-ਸੰਬੰਧੀ ਹੋਣ ਤੇ ਪਰਸਪਰ ਜ਼ਿੰਮੇਵਾਰੀ ਨੂੰ ਸਮਝਦੇ ਹੋਣ। ਇਕ ਵਾਰ ਜਦੋਂ ਮੈਂ ਦਲੀਲ ਦੇ ਸਹਾਰੇ ਕਿਸੇ ਨਤੀਜੇ 'ਤੇ ਅਪੜਨਾ ਚਾਹਿਆ ਤਾਂ ਮੈਨੂੰ ਦੱਸਿਆ ਗਿਆ ਕਿ ਕੋਈ ਵੀ ਸ਼ਾਸਨ ਐਨਾ ਖਰਚ ਬਰਦਾਸ਼ਤ ਨਹੀਂ ਕਰ ਸਕਦਾ। ਤੇ ਇਹ ਗੱਲ ਮੈਨੂੰ ਉਦੋਂ ਵੀ ਠੀਕ ਨਹੀਂ ਸੀ ਜਾਪੀ। ਤੇ ਥੋੜ੍ਹਾ ਸੋਚਣ-ਸਮਝਣ ਮਗਰੋਂ ਇਹ ਪੱਕ ਹੋ ਗਈ ਕਿ ਜੇ ਕੰਮ-ਕਾਰ ਢੰਗ ਨਾਲ ਕੀਤਾ ਜਾਏ ਤਾਂ ਜੇਲ੍ਹਾਂ ਅੰਦਰਲਾ ਪ੍ਰਸ਼ਾਸਨ ਖ਼ੁਦ-ਮੁਖ਼ਤਾਰ ਬਣਾਇਆ ਜਾ ਸਕਦਾ ਹੈ। ਕਿਸੇ ਹੋਰ ਕਾਂਡ ਵਿਚ ਕੈਦੀਆਂ ਦੀ ਆਰਥਿਕ ਵਿਵਸਥਾ 'ਤੇ ਵਿਚਾਰ ਦੇਵਾਂਗਾ। ਹਾਲ ਦੀ ਘੜੀ ਤਾਂ ਐਨਾ ਹੀ ਕਹਿ ਕੇ ਸਬਰ ਕਰਾਂਗਾ ਕਿ ਨੈਤਿਕ ਦੁਰਾਚਾਰਾਂ ਬਾਰੇ ਗੱਲ ਕਰਦਿਆਂ ਖਰਚੇ ਬਾਰੇ ਜ਼ਿਕਰ ਛੇੜਨਾ ਉਚਿਤ ਨਹੀਂ।

(ਅੰਗ੍ਰੇਜ਼ੀ ਤੋਂ)

**ਯੰਗ ਇੰਡੀਆ—1.5.1924**



ਮੋਹਨਦਾਸ ਕਰਮਚੰਦ ਗਾਂਧੀ

# 2. 'ਰਾਜਸੀ' ਕੈਦੀ

"ਰਾਜਸੀ ਤੇ ਇਖਲਾਕੀ ਕੈਦੀਆਂ ਵਿਚ ਅਸੀਂ ਕੋਈ ਫ਼ਰਕ ਨਹੀਂ ਕਰਦੇ। ਤੁਹਾਡੇ ਨਾਲ ਇਸ ਤਰ੍ਹਾਂ ਭੇਦ-ਭਾਵ ਕੀਤਾ ਜਾਵੇ, ਤੁਸੀਂ ਅਜਿਹਾ ਕਦੇ ਨਹੀਂ ਚਾਹੋਗੇ," ਬੀਤੇ ਵਰ੍ਹੇ ਜਾਰਜ ਲਾਈਡ ਨੇ ਯਰਵਦਾ ਜੇਲ੍ਹ ਆਉਣ 'ਤੇ ਇਹ ਸ਼ਬਦ ਕਹੇ ਸਨ। ਮੇਰੇ ਮੂੰਹੋਂ ਬੇਧਿਆਨੇ ਜਿਹੇ 'ਰਾਜਸੀ' ਸ਼ਬਦ ਨਿਕਲ ਗਿਆ ਤੇ ਉਸੇ ਦੇ ਜਵਾਬ ਵਿਚ ਉਪਰਲੇ ਬੋਲ ਸੁਣਨ ਨੂੰ ਮਿਲੇ ਸਨ। ਮੈਨੂੰ ਰਤਾ ਚੌਕਸੀ ਤੋਂ ਕੰਮ ਲੈਣਾ ਚਾਹੀਦਾ ਸੀ। ਕਿਉਂਕਿ ਇਹ ਗੱਲ ਮੈਂ ਜਾਣਦਾ ਸਾਂ ਕਿ ਗਵਰਨਰ ਸਾਹਬ ਇਸ ਸ਼ਬਦ ਤੋਂ ਚਿੜ੍ਹਦੇ ਸਨ। ਫੇਰ ਵੀ ਅਜੀਬ ਗੱਲ ਸੀ ਕਿ ਸਾਡੇ ਵਿਚੋਂ ਬਹੁਤੇ ਕੈਦੀਆਂ ਦੇ ਰੋਜ਼ਾਨਾ ਵਿਹਾਰ ਦੇ ਟਿਕਟਾਂ 'ਤੇ 'ਰਾਜਸੀ' ਸ਼ਬਦ ਦਰਜ ਸੀ। ਮੇਰੇ ਪਾਸੋਂ ਇਸ ਫਰਕ ਦਾ ਜ਼ਿਕਰ ਸੁਣ ਕੇ ਜੇਲ੍ਹ ਸੁਪਰਿੰਟੈਂਡੈਂਟ ਨੇ ਦੱਸਿਆ ਕਿ ਇਹ ਤਾਂ ਘਰੋਗੀ ਚੀਜ਼ ਹੈ ਤੇ ਇਹ ਸਿਰਫ ਅਧਿਕਾਰੀਆਂ ਦੀ ਸਹੂਲਤ ਲਈ ਹੈ। ਕੈਦੀਆਂ ਨੂੰ ਇਸ ਬਾਰੇ ਵਿਚਾਰ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਇਸ ਬਿਨਾਂ ਕੋਈ ਹੱਕ ਨਹੀਂ ਮੰਨਿਆ ਜਾ ਸਕਦਾ।

ਸਰ ਜਾਰਜ ਲਾਇਡ ਦੀ ਆਖੀ ਹੋਈ ਗੱਲ ਨੂੰ ਆਪਣੇ ਚੇਤੇ ਅਨੁਸਾਰ ਮੈਂ ਦੱਸਿਆ ਏ। ਸਰ ਜਾਰਜ ਲਾਇਡ ਨੇ ਜੋ ਕੁਝ ਕਿਹਾ ਸੀ ਉਸ ਵਿਚ ਇਕ ਚੋਭ ਸੀ, ਚੋਟ ਸੀ। ਉਹ ਜਾਣਦੇ ਸੀ ਕਿ ਮੈਂ ਕਿਸੇ ਮਿਹਰਬਾਨੀ ਜਾਂ ਸੁਚੱਜੇ ਵਿਹਾਰ ਦੀ ਮੰਗ ਨਹੀਂ ਸਾਂ ਕਰ ਰਿਹਾ। ਇਸ ਸਿਲਸਿਲੇ 'ਚ ਸਾਧਾਰਣ ਜਿਹੀ ਚਰਚਾ ਛਿੜ ਗਈ। ਪਰ ਉਹ ਮੈਨੂੰ ਜਤਾਉਣਾ ਚਾਹੁੰਦੇ ਸਨ ਕਿ ਕਾਨੂੰਨ ਤੇ ਪ੍ਰਸ਼ਾਸਨ ਦੀ ਨਜ਼ਰ ਵਿਚ ਮੇਰੀ ਤੇ ਹੋਰਨਾਂ ਦੀ ਸਥਿਤੀ ਵਿਚ ਕੋਈ ਫਰਕ ਨਹੀਂ। ਅਤੇ ਬਿਨਾਂ ਕਿਸੇ ਕਾਰਣ ਦੇ, ਸਿਧਾਂਤ ਦੇ ਨਾਂ 'ਤੇ ਇਸ ਫ਼ਰਕ ਦਾ ਖੰਡਨ ਕਰਨਾ ਤੇ ਦੂਜੇ ਪਾਸੇ ਵਿਹਾਰ ਵਿਚ ਇਸ ਫ਼ਰਕ ਨੂੰ ਅਮਲੀ ਜਾਮਾ ਪਹਿਨਾਉਣਾ ਇਕ ਸੋਚਣ ਵਾਲੀ ਗੱਲ ਤਾਂ ਹੈ ਹੀ ਸੀ, ਫੇਰ ਬਹੁਤੇ ਮੌਕਿਆਂ 'ਤੇ ਇਸ ਭੇਦ ਦਾ ਪ੍ਰਯੋਗ ਸਿਆਸੀ ਕੈਦੀਆਂ

ਦੇ ਖਿਲਾਫ ਹੀ ਕੀਤਾ ਜਾਂਦਾ ਸੀ।

ਸਚ ਤਾਂ ਇਹ ਹੈ ਕਿ ਭੇਦ ਤੋਂ ਬਚਣਾ ਅਸੰਭਵ ਹੈ। ਜੇ ਇਸ ਸਚ ਦਾ ਵਿਰੋਧ ਨਾ ਕੀਤਾ ਜਾਏ ਕਿ ਕੈਦੀ ਵੀ ਮਨੁੱਖ ਹੀ ਹੈ, ਤਾਂ ਉਹਦੇ ਰਹਿਣ-ਸਹਿਣ ਨੂੰ ਸਮਝਣਾ ਤੇ ਉਹਦੇ ਅਨੁਸਾਰ ਜੇਲ੍ਹਾਂ ਵਿਚ ਉਹਦੀ ਵਿਵਸਥਾ ਕਰਨਾ ਜ਼ਰੂਰੀ ਹੋਵੇਗਾ। ਇਥੇ ਸਵਾਲ ਅਮੀਰ ਤੇ .ਗਰੀਬ ਜਾਂ ਪੜ੍ਹੇ ਤੇ ਅਨਪੜ੍ਹ ਵਿਚ ਫ਼ਰਕ ਕਰਨ ਦਾ ਨਹੀਂ। ਅਸਲ ਸਵਾਲ ਉਹਨਾਂ ਦੇ ਰਹਿਣ-ਸਹਿਣ ਦੇ ਉਹਨਾਂ ਤੌਰ-ਤਰੀਕਿਆਂ ਵਿਚ ਫ਼ਰਕ ਕਰਨ ਦਾ ਹੈ, ਜਿਹਨਾਂ ਵਿਚ ਵਿਚਰਦੇ ਰਹਿਣ ਸਦਕਾ ਉਹ ਆਦੀ ਹੋ ਗਏ ਨੇ। ਇਸ ਸਚ ਨੂੰ ਪ੍ਰਵਾਨ ਕਰ ਲੈਣ ਦੀ ਥਾਂ ਇਹ ਕਿਹਾ ਜਾਂਦਾ ਹੈ ਕਿ ਜੁਰਮ ਕਰਨ ਵਾਲਿਆਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਕਾਨੂੰਨ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਭਾਵੇਂ ਕੋਈ ਅਮੀਰ ਚੋਰੀ ਕਰੇ ਜਾਂ ਕੋਈ ਗਰੈਜੂਏਟ ਜਾਂ ਮਜ਼ਦੂਰ, ਕਾਨੂੰਨ ਦੀ ਨਜ਼ਰ ਵਿਚ ਤਾਂ ਸਭ ਬਰਾਬਰ ਨੇ। ਇਹ ਤਾਂ ਚੰਗੇ ਕਾਨੂੰਨ ਦੇ .ਗਲਤ ਮਾਅਨੇ ਕੱਢਣ ਵਰਗੀ ਗੱਲ ਏ। ਜੇ ਕਾਨੂੰਨ ਦੀ ਨਜ਼ਰ ਵਿਚ ਸਾਰੇ ਬਰਾਬਰ ਨੇ, ਜਿਵੇਂ ਕਿ ਹੋਣਾ ਵੀ ਚਾਹੀਦਾ ਏ, ਤਾਂ ਹਰ ਕਿਸੇ ਦੀ ਸਹਿਣ-ਸ਼ਕਤੀ ਨੂੰ ਵਿਚਾਰਦਿਆਂ ਵਰਤਾਅ ਕੀਤਾ ਜਾਣਾ ਚਾਹੀਦਾ ਹੈ। ਜੇ ਕਿਸੇ ਚੋਰ ਦਾ ਜੁੱਸਾ ਨਾਜ਼ਕ ਹੈ ਤਾਂ ਉਹਨੂੰ ਵੀ 30 ਕੋੜੇ ਲਗਾਉਣੇ ਤੇ ਹੱਟੇ-ਕੱਟੇ ਚੋਰ ਨੂੰ 30 ਕੋੜੇ ਲਗਾਉਣੇ ਕਿਧਰ ਦਾ ਇਨਸਾਫ ਹੋਇਆ ! ਫਿਰ ਤਾਂ ਨਾਜ਼ਕ ਜੁੱਸੇ ਵਾਲੇ ਨਾਲ ਜ਼ਿਆਦਤੀ ਤੇ ਹੱਟੇ-ਕੱਟੇ ਜਿਸਮ ਵਾਲੇ ਨਾਲ ਰਿਆਇਤ ਹੀ ਮੰਨੀ ਜਾਵੇਗੀ। ਇਸੇ ਤਰ੍ਹਾਂ ਮਿਸਾਲ ਵਜੋਂ ਮੋਤੀ ਲਾਲ ਜੀ ਨੂੰ ਕਰੜੀ ਜ਼ਮੀਨ 'ਤੇ ਵਿਛੀ ਨਾਰੀਅਲ ਦੀ ਚਟਾਈ 'ਤੇ ਸੁਲਾਉਣਾ, ਵਧੀਕ ਸਜ਼ਾ ਦੇਣ ਦਾ ਸਬੂਤ ਹੋਵੇਗਾ।

ਜੇਲ੍ਹ ਦੀ ਵਿਵਸਥਾ ਵਿਚ ਜੇ ਇਹ ਮੰਨ ਲਿਆ ਜਾਵੇ ਕਿ ਕੈਦੀ ਵੀ ਮਨੁੱਖ ਹੀ ਹੈ ਤਾਂ ਕੈਦੀ ਨੂੰ ਜੇਲ੍ਹ ਵਿਚ ਲਿਆਉਣ ਵੇਲੇ ਦੀ ਕ੍ਰਿਆ ਅੱਜ ਨਾਲੋਂ ਬਿਲਕੁਲ ਵੱਖਰੀ ਹੋਵੇਗੀ। ਉਂਗਲੀਆਂ ਦੇ ਨਿਸ਼ਾਨ ਜ਼ਰੂਰ ਲਏ ਜਾਣਗੇ, ਉਹਨਾ ਦੇ ਪਿਛਲੇ ਜੁਰਮਾਂ ਦੇ ਅੰਦਰਾਜ ਵੀ

ਕੀਤੇ ਜਾਣਗੇ, ਨਾਲ ਹੀ ਕੈਦੀ ਦੀਆਂ ਆਦਤਾਂ ਤੇ ਰਹਿਣ-ਸਹਿਣ ਦੇ ਢੰਗ ਵੀ ਦਰਜ ਕੀਤੇ ਜਾਣਗੇ। ਜੇ ਅਧਿਕਾਰੀ ਕੈਦੀ ਨੂੰ ਮਨੁੱਖ ਸਮਝਣ ਲੱਗ ਜਾਣ ਤਾਂ ਜਿਹੜਾ ਤਰੀਕਾ ਉਹਨਾਂ ਨੂੰ ਸਵੀਕਾਰ ਕਰਨਾ ਹੋਵੇਗਾ, ਉਸਨੂੰ 'ਭੇਦ ਕਰਨ' ਦੀ ਥਾਂਏਂ 'ਵਰਗੀਕਰਣ' ਹੀ ਆਖਿਆ ਜਾਵੇਗਾ। ਇਸ ਤਰ੍ਹਾਂ ਦਾ ਵਰਗੀਕਰਣ ਤਾਂ ਅੱਜ ਵੀ ਮੌਜੂਦ ਹੈ। ਮਿਸਾਲ ਵਜੋਂ, ਕੁਝ ਅਹਾਤਿਆਂ ਵਿਚ ਕੈਦੀਆਂ ਨੂੰ ਲੰਬੀਆਂ ਕੋਠੜੀਆਂ ਵਿਚ ਇਕੱਠਿਆਂ ਰਖਿਆ ਜਾਂਦਾ ਹੈ। ਖ਼ਤਰਨਾਕ ਕੈਦੀਆਂ ਲਈ ਅੱਡ-ਅੱਡ ਕੋਠੜੀਆਂ ਹੁੰਦੀਆਂ ਨੇ ਤੇ ਤਨਹਾਈ ਦੀ ਸਜ਼ਾ ਵਾਲਿਆਂ ਨੂੰ ਤਾਲਾ ਲਗਾ ਕੇ ਅੱਡ-ਅੱਡ ਰਖਿਆ ਜਾਂਦਾ ਹੈ। ਫੇਰ ਫਾਂਸੀ ਵਾਲਿਆਂ ਦੀਆਂ ਅੱਡ ਕੋਠੜੀਆਂ ਹੁੰਦੀਆਂ ਨੇ ਅਤੇ ਇਸ ਤਰ੍ਹਾਂ ਹਵਾਲਾਤੀ ਕੈਦੀਆਂ ਲਈ ਵਖਰੀਆਂ ਕੋਠੜੀਆਂ ਹੁੰਦੀਆਂ ਨੇ। ਪਾਠਕਾਂ ਲਈ ਹੈਰਾਨੀ ਵਾਲੀ ਗੱਲ ਹੋਵੇਗੀ ਕਿ ਬਹੁਤੇ ਸਿਆਸੀ ਕੈਦੀਆਂ ਨੂੰ ਅੱਡ ਜਾਂ ਇਕੱਲਿਆਂ ਰਖਿਆ ਜਾਂਦਾ ਸੀ। ਪਰ ਇਥੇ ਇਹ ਗੱਲ ਸਾਫ਼ ਦੱਸਣੀ ਚਾਹਵਾਂਗਾ ਕਿਉਂਕਿ ਕਿਧਰੇ ਅਧਿਕਾਰੀਆਂ ਨਾਲ ਬੇਇਨਸਾਫ਼ੀ ਕਰ ਬੈਠਾਂ। ਉਹ ਇਹ ਗੱਲ ਹੈ ਕਿ ਜਿਹਨਾਂ ਨੂੰ ਇਹਨਾਂ ਵਿਭਾਗਾਂ ਜਾਂ ਕੋਠੜੀਆਂ ਬਾਰੇ ਜਾਣਕਾਰੀ ਨਹੀਂ, ਉਹ ਸੋਚ ਸਕਦੇ ਨੇ ਕਿ ਕੋਠੀ ਲਗਣ ਵਾਲਿਆਂ ਦੀਆਂ ਕੋਠੜੀਆਂ ਤਾਂ ਐਵੇਂ ਜਿਹੀਆਂ ਹੁੰਦੀਆਂ ਹੋਣਗੀਆਂ ਪਰ ਅਸਲੀਅਤ ਇੰਜ ਨਹੀਂ। ਯਰਵਦਾ ਜੇਲ੍ਹ ਵਿਚ ਤਾਂ ਇਹਨਾਂ ਕੋਠੜੀਆਂ ਦੀ ਬਨਾਵਟ ਬਹੁਤ ਚੰਗੀ ਹੀ ਨਹੀਂ ਸਗੋਂ ਹਵਾਦਾਰ ਵੀ ਹੈ। ਜੇ ਕੋਈ ਇਤਰਾਜ਼-ਯੋਗ ਗੱਲ ਹੈ ਤਾਂ ਉਹ ਹੈ—ਇਹਨਾਂ ਦੇ ਆਲੇ-ਦੁਆਲੇ ਦਾ ਵਾਤਾਵਰਣ।

ਜਿਵੇਂ ਮੈਂ ਪਹਿਲਾਂ ਦੱਸਿਆ ਏ—ਵਰਗੀਕਰਣ ਜ਼ਰੂਰੀ ਵੀ ਹੈ ਤੇ ਕੀਤਾ ਵੀ ਜਾਂਦਾ ਏ। ਫੇਰ ਕੋਈ ਕਾਰਣ ਨਹੀਂ ਕਿ ਉਹ ਵਿਗਿਆਨਕ ਤੇ ਮਾਨਵਤਾਪੂਰਣ ਨਾ ਹੋਵੇ। ਮੈਂ ਜਾਣਦਾ ਹਾਂ ਕਿ ਮੇਰੇ ਸੁਝਾਏ ਹੋਏ ਢੰਗ ਦੇ ਵਰਗੀਕਰਣ ਸਦਕਾ ਸਾਰੇ ਢਾਂਚੇ ਵਿਚ ਤਬਦੀਲੀ ਲਿਆਉਣੀ ਪਵੇਗੀ। ਬੇਸ਼ਕ ਇਹਦੇ ਨਾਲ ਖਰਚਾ ਵਧ ਜਾਵੇਗਾ ਤੇ ਇਸ ਢਾਂਚੇ ਨੂੰ ਤੋਰਨ ਲਈ ਹੋਰ ਹੱਥਾਂ ਦੀ ਲੋੜ ਪਵੇਗੀ। ਜੇ ਅੱਜ ਖਰਚ ਵਧ

ਕਰਨਾ ਵੀ ਪੈ ਜਾਵੇ ਤਾਂ ਅਖ਼ੀਰ ਵਿਚ ਬਚਤ ਹੀ ਹੋਵੇਗੀ। ਜਿਹੜੀ ਤਬਦੀਲੀ ਮੈਂ ਚਾਹ ਰਿਹਾਂ, ਉਸ ਤੋਂ ਸਭ ਤੋਂ ਵੱਧ ਫਾਇਦਾ ਇਹ ਹੋਣਾ ਏ ਕਿ ਜੁਰਮ ਘਟ ਹੋ ਜਾਣਗੇ ਅਤੇ ਕੈਦੀਆਂ ਦੀ ਗਿਣਤੀ ਵੀ ਘਟ ਜਾਵੇਗੀ। ਇਸ ਤਰ੍ਹਾਂ ਜੇਲ੍ਹ ਸੁਧਾਰ-ਘਰਾਂ ਦਾ ਰੂਪ ਧਾਰ ਲੈਣਗੇ ਤੇ ਮੁਜਰਮ ਉਹਨਾਂ ਘਰਾਂ ਵਿਚੋਂ ਬਾਹਰ ਆ ਕੇ ਸਮਾਜ ਵਿਚ ਇਜ਼ਤਦਾਰ ਇਨਸਾਨ ਬਣ ਕੇ ਰਹਿਣ 'ਚ ਮਾਣ ਮਹਿਸੂਸ ਕਰਨ ਲੱਗ ਪੈਣਗੇ। ਹੋ ਸਕਦੈ, ਉਹ ਦਿਨ ਬਹੁਤ ਦੂਰ ਹੋਵੇ। ਜੇ ਘਸੇ-ਪਿੱਟੇ ਰਾਹਾਂ 'ਤੇ ਤੁਰਨ ਦੇ ਮੋਹ ਵਿਚ ਨਾ ਪਏ ਰਹੀਏ ਤਾਂ ਜੇਲ੍ਹਾਂ ਨੂੰ ਸੁਧਾਰ-ਘਰਾਂ ਵਿਚ ਤਬਦੀਲ ਕਰਨ ਵਿਚ ਕੋਈ ਦਿਕਤ ਨਹੀਂ ਹੋਣ ਲੱਗੀ।

ਇਕ ਜੇਲ੍ਹਰ ਦੀ ਦੱਸੀ ਹੋਈ ਇਕ ਤਜਰਬੇ ਭਰੀ ਗੱਲ ਚੇਤੇ ਆ ਰਹੀ ਹੈ : "ਜਦੋਂ ਮੈਂ ਕੈਦੀਆਂ ਨੂੰ ਡੱਕਣ ਲਗਿਆਂ ਉਹਨਾਂ ਦੀ ਤਲਾਸ਼ੀ ਲੈਂਦਾ ਹਾਂ ਜਾਂ ਉਹਨਾਂ ਬਾਰੇ ਰੀਪੋਰਟ ਤਿਆਰ ਕਰਦਾ ਹਾਂ ਤਾਂ ਮੇਰੇ ਮਨ ਵਿਚ ਅਕਸਰ ਇਹ ਸਵਾਲ ਉੱਠਦਾ ਹੈ—ਕੀ ਮੈਂ ਇਹਨਾਂ ਲੋਕਾਂ ਨਾਲੋਂ ਚੰਗਾ ਹਾਂ ? ਰੱਬ ਜਾਣਦਾ ਹੈ ਕਿ ਇਹਨਾਂ ਮੁਜਰਮਾਂ ਵਿਚੋਂ ਕੁਝਨਾ ਤੋਂ ਵਧੀਕ ਮੈਂ ਗੁਨਾਹ ਕੀਤੇ ਹੋਣਗੇ। ਫਰਕ ਬਸ ਏਨਾ ਹੀ ਹੈ ਕਿ ਇਹਨਾਂ ਦੇ ਗੁਨਾਹ ਫੜੇ ਗਏ ਤੇ ਮੈਨੂੰ ਕਿਸੇ ਨੇ ਗੁਨਾਹ ਕਰਦਿਆਂ ਦੇਖਿਆ ਨਹੀਂ।"

ਇਹ ਗੱਲ ਜਿਹੜੀ ਜੇਲ੍ਹਰ ਨੇ ਆਪ ਦੱਸੀ ਹੈ, ਕੀ ਉਹ ਸਾਡੇ ਵਿਚੋਂ ਬਹੁਤਿਆਂ 'ਤੇ ਲਾਗੂ ਨਹੀਂ ਹੁੰਦੀ ? ਤੇ ਸਮਾਜ ਵੀ ਉਂਗਲੀ ਨਹੀਂ ਉਠਾਉਂਦਾ। ਜਿਹਨਾਂ ਲੋਕਾਂ ਵਿਚ ਬਚ ਨਿਕਲਣ ਦੀ ਚਾਲਾਕੀ ਨਹੀਂ, ਨੂੰ ਹਮੇਸ਼ਾ ਸ਼ੱਕੀ ਨਜ਼ਰਾਂ ਨਾਲ ਦੇਖਣ ਦੀ ਸਾਨੂੰ ਆਦਤ ਹੈ। ਸਜ਼ਾ ਭੁਗਤਣ ਮਗਰੋਂ ਉਹ ਵਡੇਰੇ ਮੁਜਰਮ ਬਣ ਜਾਂਦੇ ਨੇ।

ਕੋਈ ਆਦਮੀ ਵੀ ਫੜ ਲਿਆ ਜਾਵੇ, ਬਸ ਉਹਦੇ ਨਾਲ ਡੰਗਰਾਂ ਵਰਗਾ ਵਿਹਾਰ ਸ਼ੁਰੂ ਕਰ ਦਿੱਤਾ ਜਾਂਦਾ ਹੈ। ਕਾਨੂੰਨਨ ਜਦ ਤੀਕ ਕਿਸੇ ਦਾ ਜੁਰਮ ਸਾਬਤ ਨਾ ਹੋ ਜਾਵੇ, ਨੂੰ ਦੋਸ਼ੀ ਨਹੀਂ ਮੰਨਣਾ ਚਾਹੀਦਾ। ਪਰ ਵਿਹਾਰ ਵਿਚ ਇਸ ਦੇ ਉਲਟ ਹੁੰਦਾ ਹੈ। ਮੁਜਰਮ ਕਰਾਰ ਦਿੱਤੇ

ਜਾਣ ਮਗਰੋਂ ਤਾਂ ਉਹਨੂੰ ਸਮਾਜ ਦਾ ਹਿੱਸਾ ਹੀ ਨਹੀਂ ਮੰਨਿਆ ਜਾਂਦਾ। ਜੇਲ੍ਹ ਅੰਦਰਲਾ ਮਾਹੌਲ ਤਾਂ ਜਿਵੇਂ ਉਸ ਨੂੰ ਹੀਣ ਬਣਾ ਦੇਣ ਲਈ ਤੁਲਿਆ ਹੁੰਦਾ ਹੈ।

ਹਾਂ, ਸਿਆਸੀ ਕੈਦੀਆਂ 'ਤੇ ਇਸ ਤਰ੍ਹਾਂ ਦੇ ਮਾਹੌਲ ਦਾ ਕੋਈ ਅਸਰ ਨਹੀਂ ਹੁੰਦਾ। ਸਗੋਂ ਉਹ ਤਾਂ ਇਸ ਘਟੀਆ ਜਿਹੇ ਮਾਹੌਲ ਨੂੰ ਸੁਆਰਨ ਲਈ ਉਤਾਰੂ ਹੋ ਜਾਂਦੇ ਨੇ। ਤੇ ਕਈ ਥਾਂਈਂ ਉਹ ਕਾਮਯਾਬ ਵੀ ਹੁੰਦੇ ਨੇ। ਸਮਾਜ ਵੀ ਉਹਨਾਂ ਨੂੰ ਮੁਜਰਮ ਨਹੀਂ ਗਰਦਾਨਦਾ। ਇਸ ਦੇ ਉਲਟ ਉਹਨਾਂ ਨੂੰ ਬਹਾਦਰ ਤੇ ਸ਼ਹੀਦ ਕਰਕੇ ਜਾਣਿਆ ਜਾਂਦਾ ਹੈ। ਜਿਹੜੀਆਂ ਤਕਲੀਫ਼ਾਂ ਉਹ ਜੇਲ੍ਹ ਅੰਦਰ ਝਲਦੇ ਨੇ, ਦਾ ਜ਼ਿਕਰ ਬਾਹਰ ਲੋਕੀਂ ਵਧਾ-ਚੜ੍ਹਾ ਕੇ ਕਰਦੇ ਨੇ ਤੇ ਕਈ ਵਾਰ ਇਸ ਤਰ੍ਹਾਂ ਦੀ ਸਿਫ਼ਤ ਉਹਨਾਂ ਸਿਆਸੀ ਆਗੂਆਂ ਦੀ ਨੈਤਿਕ ਗਿਰਾਵਟ ਦਾ ਕਾਰਣ ਵੀ ਬਣ ਜਾਂਦੀ ਹੈ। ਪਰ ਬਹੁਤ ਮੰਦਭਾਗੀ ਗੱਲ ਹੈ ਕਿ ਸਿਆਸੀ ਕੈਦੀਆਂ ਨੂੰ ਜਿੰਨਾ ਆਦਰ ਜਨਤਾ ਕੋਲੋਂ ਮਿਲਦਾ ਹੈ, ਉਹਦੇ ਉਲਟ ਅਧਿਕਾਰੀਆਂ ਦਾ ਰਵੱਈਆ ਬਹੁਤ ਸਖ਼ਤੀ ਵਾਲਾ ਹੁੰਦਾ ਹੈ। ਤੇ ਬਹੁਤ ਸਾਰੇ ਮਾਮਲਿਆਂ ਵਿਚ ਉਹ ਸਖ਼ਤੀ ਬੇ-ਮਾਅਨੀ ਹੁੰਦੀ ਹੈ। ਸਰਕਾਰ ਦੀ ਨਜ਼ਰ ਵਿਚ ਸਾਧਾਰਣ ਕੈਦੀਆਂ ਨਾਲੋਂ ਸਿਆਸੀ ਕੈਦੀ ਜ਼ਿਆਦਾ ਖ਼ਤਰਨਾਕ ਹੁੰਦੇ ਨੇ। ਇਕ ਅਧਿਕਾਰੀ ਨੇ ਕਦੇ ਕਿਹਾ ਸੀ ਕਿ ਸਿਆਸੀ ਕੈਦੀ ਦੇ ਜੁਰਮ ਤੋਂ ਪੂਰੇ ਸਮਾਜ ਨੂੰ ਖ਼ਤਰਾ ਹੁੰਦਾ ਹੈ ਜਦੋਂ ਕਿ ਸਾਧਾਰਣ ਕੈਦੀ ਦੇ ਜੁਰਮ ਨੇ ਉਹਦਾ ਆਪਣਾ ਨੁਕਸਾਨ ਕਰਨਾ ਹੁੰਦਾ ਹੈ।

ਇਕ ਹੋਰ ਅਧਿਕਾਰੀ ਦੱਸ ਰਿਹਾ ਸੀ—ਸਿਆਸੀ ਕੈਦੀਆਂ ਨੂੰ ਅੱਡ ਰੱਖਣ ਤੇ ਅਖ਼ਬਾਰ-ਰਸਾਲੇ ਨਾ ਦੇਣ ਦਾ ਕਾਰਣ ਇਹ ਹੈ ਕਿ ਉਹਨਾਂ ਨੂੰ ਆਪਣੇ ਕੀਤੇ ਦਾ ਅਹਿਸਾਸ ਕਰਵਾਇਆ ਜਾਏ। ਤੇ ਉਸਨੇ ਇਹ ਵੀ ਕਿਹਾ ਸੀ—ਸਿਆਸੀ ਕੈਦੀ 'ਕੈਦ' ਵਿਚ ਮਾਣ-ਮੱਤਾ ਜਿਹਾ ਮਹਿਸੂਸ ਕਰਦਾ ਹੈ। ਆਜ਼ਾਦੀ ਖੁਸ ਜਾਣ ਸਦਕਾ ਸਾਧਾਰਣ ਕੈਦੀਆਂ ਨੂੰ ਦੁੱਖ ਹੁੰਦਾ ਹੈ ਤੇ ਸਿਆਸੀ ਕੈਦੀਆਂ 'ਤੇ ਇਸ ਗੱਲ ਦਾ ਕੋਈ ਅਸਰ ਨਹੀਂ ਹੁੰਦਾ। ਫੇਰ ਉਸ ਨੇ ਇਹ ਵੀ ਦੱਸਿਆ ਕਿ ਸਰਕਾਰ

ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਕੈਦੀਆਂ ਲਈ ਕੋਈ ਹੋਰ ਢੰਗ ਲੱਭਿਆ ਜਾਵੇ। ਜੋ ਸਹੂਲਤਾਂ ਉਹਨਾਂ ਨੂੰ ਮਿਲਣੀਆਂ ਚਾਹੀਦੀਆਂ ਨੇ, ਉਹ ਉਹਨਾਂ ਨੂੰ ਨਹੀਂ ਮਿਲਦੀਆਂ। ਮੈ 'ਟਾਈਮਜ਼ ਆਫ਼ ਇੰਡੀਆ' ਦੇ ਸਪਤਾਹਕ ਅੰਕ, ਜਾਂ 'ਇੰਡੀਅਨ ਸੋਸ਼ਲ ਰੀਫਾਰਮਰ', 'ਜਾਂ 'ਸਰਵੈਂਟ ਆਫ਼ ਇੰਡੀਆ' ਜਾਂ 'ਮਾਡਰਨ ਰੀਵਿਊ', ਜਾਂ 'ਇੰਡੀਅਨ ਰੀਵਿਊ' ਦੀ ਮੰਗ ਕੀਤੀ ਸੀ। ਉਸ ਅਧਿਕਾਰੀ ਨੇ ਮੇਰੀ ਇਸੇ ਮੰਗ ਦੇ ਜਵਾਬ ਵਿਚ ਇਹ ਸ਼ਬਦ ਕਹੇ ਸਨ—ਜਿਹੜੇ ਲੋਕਾਂ ਲਈ ਅਖ਼ਬਾਰ ਨਾਸ਼ਤੇ ਵਾਂਗ ਜ਼ਰੂਰੀ ਹੁੰਦੇ ਨੇ, ਉਹਨਾਂ ਲਈ ਇਹ ਸਜ਼ਾ ਬਹੁਤ ਵੱਡੀ ਸਜ਼ਾ ਹੈ। ਪਾਠਕ ਇਸ ਸਜ਼ਾ ਨੂੰ ਮਾਮੂਲੀ ਕਰਕੇ ਨਾ ਜਾਣਨ। ਮੈਂ ਤਾਂ ਇਹ ਵੀ ਕਹਾਂਗਾ ਕਿ ਜੇ ਸ਼੍ਰੀ ਮਜਲੀ ਨੂੰ ਅਖ਼ਬਾਰ ਆਦਿ ਮਿਲਦੇ ਰਹਿੰਦੇ ਤਾਂ ਉਹਨਾਂ ਦੇ ਦਿਮਾਗ ਤੇ ਕੋਈ ਅਸਰ ਨਹੀਂ ਸੀ ਹੋਣਾ। ਇਸੇ ਤਰ੍ਹਾਂ ਉਸ ਆਦਮੀ ਲਈ ਜਿਹੜਾ ਆਪਣੇ ਆਪ ਨੂੰ ਹਰ ਵੇਲੇ ਸੁਧਾਰਕ ਨਹੀਂ ਮੰਨਣਾ ਬਹੁਤ ਗੁੱਸਾ ਦੁਆਉਣ ਵਾਲੀ ਗੱਲ ਹੋਵੇਗੀ ਕਿ ਉਹਨੂੰ ਖ਼ਤਰਨਾਕ ਕੈਦੀਆਂ ਨਾਲ ਤਾੜ ਦਿੱਤਾ ਜਾਏ ਜਿਵੇਂ ਕਿ ਯਰਵਦਾ ਜੇਲ੍ਹ 'ਚ ਕਰੀਬਨ ਸਾਰੇ ਸਿਆਸੀ ਕੈਦੀਆਂ ਨਾਲ ਹੋ ਰਿਹਾ ਸੀ। ਜਿਹੜੇ ਆਦਮੀ ਗੱਲ-ਗੱਲ 'ਤੇ ਗਾਲ੍ਹ ਕੱਢਣ ਦੇ ਆਦੀ ਹੁੰਦੇ ਨੇ ਜਾਂ ਅਕਸਰ ਬਦਇਖ਼ਲਾਕੀ ਗੱਲਾਂ ਕਰਦੇ ਨਹੀਂ ਥੱਕਦੇ, ਨਾਲ ਰਹਿਣਾ ਕੋਈ ਆਸਾਨ ਗੱਲ ਤਾਂ ਨਹੀਂ। ਜੇ ਸਰਕਾਰ ਸਿਆਣਪ ਤੋਂ ਕੰਮ ਲੈ ਕੇ ਸਾਧਾਰਣ ਕੈਦੀਆਂ 'ਤੇ ਚੰਗਾ ਅਸਰ ਪਾਉਣ ਲਈ ਸਿਆਸੀ ਕੈਦੀਆਂ ਨਾਲ ਸਲਾਹ-ਮਸ਼ਵਰਾ ਕਰਕੇ ਉਹਨਾਂ ਨੂੰ ਅਜਿਹੇ ਵਾਤਾਵਰਣ ਵਿਚ ਰੱਖਦੀ ਤਾਂ ਇਹ ਗੱਲ ਸਮਝ ਆ ਸਕਣ ਵਾਲੀ ਹੁੰਦੀ। ਇਹ ਮੈਂ ਮੰਨਦਾ ਹਾਂ ਕਿ ਇਹ ਗੱਲ ਵਿਹਾਰਕ ਨਹੀਂ। ਮੇਰਾ ਕਹਿਣਾ ਇਹ ਹੈ ਕਿ ਸਿਆਸੀ ਕੈਦੀਆਂ ਨੂੰ ਉਹਨਾਂ ਦੇ ਝੁਕਾਅ ਦੇ ਉਲਟ ਮਾਹੌਲ ਵਿਚ ਰੱਖਣਾ, ਉਹਨਾਂ ਨੂੰ ਹੋਰ ਸਜ਼ਾ ਦੇਣ ਵਾਲੀ ਗੱਲ ਹੋਈ ਜਿਸ ਦੇ ਕਿ ਉਹ ਆਦੀ ਨਹੀਂ ਹੁੰਦੇ। ਉਹਨਾਂ ਨੂੰ ਵੱਖ ਰਖਣਾ ਚਾਹੀਦਾ ਹੈ ਤੇ ਉਹ ਜਿਸ ਤਰ੍ਹਾਂ ਦੇ ਮਾਹੌਲ 'ਚੋਂ ਆਏ ਨੇ, ਦੇ ਅਨੁਸਾਰ ਉਹਨਾਂ ਨਾਲ ਵਿਹਾਰ ਕੀਤਾ ਜਾਣਾ ਚਾਹੀਦਾ ਹੈ।

ਆਸ ਕਰਦਾਂ ਕਿ ਸੱਤਿਆਗ੍ਰਹੀ ਲੋਕ ਇਹਦਾ ਜਾਂ ਕਿਸੇ ਹੋਰ ਥਾਂ ਜਿਹੜੀ ਹਮਾਇਤ ਮੈਂ ਜੇਲ੍ਹ ਸੁਧਾਰ ਲਈ ਕੀਤੀ ਹੈ, ਦਾ .ਗਲਤ ਅਰਥ ਨਹੀਂ ਲੈਣਗੇ। ਸਤਿਆਗ੍ਰਹਿ ਕਰਨ ਵਾਲਿਆਂ ਨੂੰ ਚਾਹੀਦਾ ਹੈ ਕਿ ਜੇ ਦਿਕਤਾਂ ਸਹਿਣੀਆਂ ਪੈਣ ਤਾਂ ਰੋਸ ਕਰਨਾ ਠੀਕ ਨਹੀਂ। ਉਹਨਾਂ ਨੂੰ ਤਾਂ ਭੈੜੇ ਤੋਂ ਭੈੜੇ ਸਲੂਕ ਲਈ ਤਿਆਰ ਰਹਿਣਾ ਚਾਹੀਦਾ ਹੈ। ਇਸ ਲਈ ਜੇ ਭਲੇਮਾਣਸਾਂ ਵਾਲਾ ਵਿਹਾਰ ਮਿਲੇ ਤਾਂ ਵੀ ਠੀਕ ਤੇ ਜੇ ਇਸ ਦੇ ਉਲਟ ਹੈ ਤਾਂ ਵੀ ਠੀਕ ਰਹਿਣਾ ਬਣਦਾ ਹੈ।

(ਅੰਗ੍ਰੇਜ਼ੀ ਤੋਂ)

**ਯੰਗ ਇੰਡੀਆ**, **8.5.1924**

# ਵਲਭ ਭਾਈ ਦੇ ਖ਼ਤ

## 1. ਬਾਪੂ, ਤੁਸੀਂ ਹੁਣ ਛੇਤੀ ਤੰਦਰੁਸਤ ਹੋ ਜਾਓ

ਯਰਵਦਾ ਮੰਦਰ

5.6.1933

ਆਦਰਯੋਗ ਬਾਪੂ,

ਲਗਭਗ ਮਹੀਨੇ ਕੁ ਮਗਰੋਂ ਤੁਹਾਡੀ ਲਿਖਤ ਦੇ ਦਰਸ਼ਨ ਹੋਏ। ਬਹੁਤ ਚੰਗਾ-ਚੰਗਾ ਲਗਿਆ। ਅਸੀਂ ਦੋਵੇਂ ਆਨੰਦ ਵਿਚ ਹਾਂ। ਚਿੰਤਾ ਮੈਂ ਕੀ ਕਰਦਾ, ਫੇਰ ਮੇਰੀ ਚਿੰਤਾ ਕਿਸ ਕੰਮ ਦੀ ! ਤੁਹਾਡੀ ਚਿੰਤਾ ਕਰਨ ਲਈ ਉਹ ਹੈ ਨਾ, ਉਪਰ ਵਾਲਾ।

ਹੱਥ ਨਾਲ ਚਿੱਠੀ ਲਿਖਣ ਦੀ ਕਾਹਲ ਨਾ ਕਰੋ। ਸਰੀਰ ਨੂੰ ਠੀਕ ਤਾਂ ਹੋ ਲੈਣ ਦਿਉ। ਜਿੰਨੀ ਦੇਰ ਤੰਦਰੁਸਤ ਨਹੀਂ ਹੋ ਜਾਂਦੇ, ਮਹਾਂਦੇਵ ਤੋਂ ਲਿਖਵਾ ਕੇ, ਤੁਸੀਂ ਬਸ ਦਸਖ਼ਤ ਕਰਦੇ ਰਹੋ, ਸਾਡੇ ਲਈ ਐਨਾ ਹੀ ਕਾਫੀ ਹੈ।

ਆਸ਼ਰਮ ਦੇ ਬਾਰੇ ਜੋ ਕੁਝ ਪੁਛਣਾ-ਕਰਨਾ ਹੋਵੇ ਤਾਂ ਨਾਰਾਇਣ ਦਾਸ ਨੂੰ ਬੁਲਵਾ ਲਉ। ਤੁਸੀਂ ਉਧਰ ਜਾਣ ਬਾਰੇ ਨਾ ਸੋਚਿਆ ਕਰੋ। ਨਾਰਾਇਣ ਦਾਸ ਜਿਹਨਾਂ ਨੂੰ ਨਾਲ ਲਿਆਉਣਾ ਚਾਹੁਣ, ਲੈ ਆਉਣ, ਪਰ ਤੁਹਾਨੂੰ ਉਥੇ ਨਾ ਬੁਲਵਾ ਭੇਜਣ। ਆਸ਼ਰਮ ਵਿਚ ਜੇ ਕੋਈ ਤਬਦੀਲੀ ਕਰਨ ਦੀ ਜ਼ਰੂਰੀ ਲੋੜ ਮਹਿਸੂਸ ਹੋਵੇ ਤਾਂ ਜਮਨਾ ਲਾਲ ਜੀ ਨੂੰ ਕਹੋ। ਪਰ ਇਹ ਸੋਭਾ ਨਹੀਂ ਦਿੰਦਾ ਕਿ ਤੁਸੀਂ ਇਸ ਕੰਮ ਲਈ ਉਥੇ ਜਾਓ। ਉਥੇ ਤਾਂ ਲੋਕ ਵਹੀਰਾਂ ਘਤ ਕੇ ਆਉਣਗੇ। ਉਹ

ਤੁਹਾਡੇ ਸਾਹਮਣੇ ਕਈ ਤਰ੍ਹਾਂ ਦੇ ਸਵਾਲ ਰੱਖਣਗੇ ਤੇ ਤੁਹਾਨੂੰ ਆਰਾਮ ਨਹੀਂ ਕਰਨ ਦੇਣਗੇ। ਨਾਰਾਇਣ ਦਾਸ ਇਹਨਾਂ ਗੱਲਾਂ ਦਾ ਧਿਆਨ ਨਹੀਂ ਰੱਖ ਸਕਦੇ ਕਿਉਂਕਿ ਉਹ ਇਹ ਗੱਲ ਸੋਚ ਵੀ ਨਹੀਂ ਸਕਦੇ। ਇਸ ਲਈ ਉਹ ਤੁਹਾਨੂੰ ਬੁਲਵਾਉਣਾ ਚਾਹੁੰਦੇ ਨੇ। ਜੇ ਉਹ ਪੂਰੀ ਤਰ੍ਹਾਂ ਸਮਝ ਜਾਣ ਤਾਂ ਉਹ ਤੁਹਾਨੂੰ ਇੰਜ ਨਹੀਂ ਬੁਲਵਾ ਸਕਦੇ।

ਮੇਰੇ ਲਈ ਅੰਬ ਕਿਉਂ ਭੇਜੇ ਨੇ ? ਅੱਜ ਤੁਸੀਂ ਐਨਾ ਲਾਡ-ਪਿਆਰ ਕਰਦੇ ਜੇ, ਤੇ ਕੱਲ੍ਹ ਕੀ ਹੋਵੇਗਾ, ਕੌਣ ਜਾਣ ਸਕਦਾ ਹੈ ! ਤੁਹਾਡੀ ਦਇਆ ਤੇ ਅਹਿੰਸਾ ਵਿਚ ਜਿਹੜੀ ਨਿਰਦਇਤਾ ਤੇ ਹਿੰਸਾ ਭਰੀ ਪਈ ਹੈ, ਉਹਨੂੰ ਤਾਂ 'ਰਾਮਬਾਣ ਵਾਗਿਆਂ ਹੋਏ ਤੇ ਜਾਣੇ' (ਜਿਹਨੂੰ ਰਾਮ ਦੇ ਬਾਣ ਲੱਗੇ ਹੋਣ, ਉਹ ਹੀ ਜਾਣੇ)। ਮੇਰੀ ਕਹੀ ਨਾ ਮੰਨਣੀ ਹੋਵੇ ਤਾਂ ਬਾ ਨੂੰ ਪੁੱਛ ਲੈਣਾ। ਉਹ ਮੇਰੀ ਗੱਲ ਨਾਲ ਜ਼ਰੂਰ ਸਹਿਮਤ ਹੋਣਗੇ।

ਛੇਤੀ ਤੰਦਰੁਸਤ ਹੋ ਜਾਉ। ਰਾਮ ਦਾਸ ਨੂੰ ਸੰਭਾਲੋ। ਉਹ ਹਾਲਾਂ ਠੀਕ ਨਹੀਂ ਹੋਇਆ। ਛਗਲਲਾਲ (ਜੋਸ਼ੀ) ਪ੍ਰਣਾਮ ਲਿਖਵਾ ਰਹੇ ਨੇ।

ਡੰਡੌਤ ਕਰਦਿਆਂ,
ਵਲਭ ਭਾਈ

ਮਹਾਤਮਾ ਗਾਂਧੀ,
ਪੂਨਾ

## 2. ਨਾਥ ਬਿਨ ਵਿਗੜੀ ਕੌਣ ਸੁਆਰੇ ?

ਕੇਂਦਰੀ ਜੇਲ੍ਹ,
ਨਾਸਿਕ ਰੋਡ,
1.2.1934

ਪਿਆਰੇ ਸਵਾਮੀ ਆਨੰਦ,

ਤੁਹਾਨੂੰ ਤਾਂ ਅਚਾਨਕ ਭੱਜਣਾ ਪਿਆ, ਡਾਹਿਆਭਾਈ ਮਿਲਣ ਆਏ ਤਾਂ ਪਤਾ ਲੱਗਿਆ।

ਉਥੋਂ ਦੇ ਹਾਲਾਤ ਜਾਣਨ ਲਈ ਡਾਢਾ ਬੇਤਾਬ ਹਾਂ। ਬਿਹਾਰ ਬਾਰੇ ਸੁਣਨ ਮਗਰੋਂ ਇਹਨਾਂ ਦੋ ਵਰ੍ਹਿਆਂ ਵਿਚ ਜੇਲ੍ਹ ਪਹਿਲੀ ਵਾਰ ਕਠੋਰ ਮਹਿਸੂਸ ਹੋਈ। ਮੈਨੂੰ ਤਾਂ ਉਸੇ ਦਿਨ ਤੋਂ ਬੇਚੈਨੀ ਹੋ ਰਹੀ ਹੈ। ਕੰਮ ਹੋ ਰਿਹੈ ਤੇ ਪੈਸੇ ਜਮ੍ਹਾਂ ਹੋ ਰਹੇ ਨੇ, ਪਰ ਮੇਰਾ ਚਿਤ ਬਿਲਕੁਲ ਨਹੀਂ ਮੰਨ ਰਿਹਾ। ਇਸ ਵਾਰ ਫੇਰ ਚੰਗੀ ਤਰ੍ਹਾਂ ਸਿੱਕਾ ਜਮਾਉਣ ਦਾ ਮੌਕਾ ਹੱਥ ਲਗਿਆ ਸੀ। ਮੈਂ ਸੋਚਦਾ ਹਾਂ ਜਿਸ ਤਰ੍ਹਾਂ ਦਾ ਸਾਡਾ ਉਪਯੋਗ ਹੋਣਾ ਚਾਹੀਦਾ ਹੈ, ਉਸ ਤਰ੍ਹਾਂ ਨਹੀਂ ਹੋ ਸਕਿਆ। ਰਾਜਿੰਦਰ ਬਾਬੂ ਤਾਂ ਅਜਿਹੇ ਇਨਸਾਨ ਨੇ ਜੋ ਮਰਨ ਵਾਲੇ ਨੂੰ ਮਰ ਵੀ ਨਹੀਂ ਕਹਿ ਸਕਦੇ। ਲੋਕ ਬਾਹਲੇ ਭਲੇ ਤੇ ਨਿਮ੍ਰਤਾ ਵੀ ਬਹੁਤ ਰੱਖਦੇ ਨੇ। ਪਰ ਕੁਸ਼ਲਤਾ ਦੀ ਘਾਟ ਹੈ। ਪਰ ਬਾਪੂ ਨੇ ਤੁਹਾਨੂੰ ਸਭਨਾਂ ਨੂੰ ਭੇਜਿਆ ਹੈ, ਜਵਾਹਰ ਦੇ ਉਥੇ ਅਪੜਨ 'ਤੇ ਤੁਸਾਂ ਰੌਲਾ-ਰੱਪਾ ਕਿਉਂ ਨਹੀਂ ਪਾਇਆ ਜਿਸ ਨਾਲ ਦੇਸ਼ ਵਿਚ ਕੁਝ ਹਲਚਲ ਹੋ ਜਾਂਦੀ। ਸਭ ਕੁਝ ਨੂੰ ਪਾਸੇ ਰੱਖ ਕੇ ਬਿਹਾਰ 'ਤੇ ਹੀ ਤਾਕਤ ਲਗਾਉਣੀ ਚਾਹੀਦੀ ਸੀ। ਬਾਪੂ ਨੇ ਤਾਂ ਹੁੰਗਾਰਾ ਭਰਨਾ ਹੀ ਸੀ ਕਿ ਉਹ ਆਪਣੇ ਰਾਹ ਗਾਹੁਣ, ਦੂਜੀਆਂ ਸਾਰੀਆਂ ਗੱਲਾਂ ਨੂੰ ਇਕ ਪਾਸੇ ਰਖ ਕੇ ਇਕੋ ਗੱਲ ਤੇ ਇਕੋ ਕੰਮ ਦੀ ਹਵਾ ਬੰਨ੍ਹੀਂ ਹੁੰਦੀ ਤਾਂ ਬਹੁਤ ਕੁਝ ਵਾਪਰ ਜਾਣਾ ਸੀ। ਪਰ 'ਨਾਥ ਬਿਨ ਵਿਗੜੀ ਕੌਣ ਸੁਆਰੇ ! ਕੀ ਕਰਾਂ, ਬੇਵਸ ਜਿਹਾ ਪਿਆ ਹਾਂ।

ਫੁਰਸਤ ਮਿਲੇ ਤਾਂ ਆਪਣੇ ਵਿਚਾਰਾਂ ਤੇ ਕੰਮਾਂ ਬਾਰੇ ਪਤਾ ਦਿਆਂ

ਜੇ, ਕਿਉਂਕਿ ਬਹੁਤ ਬਿਹਬਲ ਹਾਂ ਜਾਣਨ ਲਈ। ਸਰਕਾਰ ਦੇ ਕੰਮ ਤਾਂ ਛਕੜਾ ਗੱਡੀ ਵਾਂਗ ਚਲਦੇ ਨੇ। ਹਾਲ ਤੀਕ ਲੋਕ ਮਲਬੇ ਹੇਠਲੇ ਮੁਰਦਿਆਂ ਨੂੰ ਨਹੀਂ ਕੱਢ ਸਕੇ। ਉਥੇ ਰਹਿੰਦੇ ਕਿਥੇ ਜੇ ? ਕੌਣ-ਕੌਣ ਨੇ ਨਾਲ ? ਇਸ ਸਭ ਕੁਝ ਤੋਂ ਬਿਨਾਂ ਜਨਤਾ ਵਲੋਂ ਕੀਤੇ ਜਾਂਦੇ ਕੰਮਾਂ ਬਾਰੇ ਵੀ ਪਤਾ ਦਿਆ ਜੇ।

ਰਾਜਿੰਦਰ ਬਾਬੂ ਬਾਰੇ ਕੁਝ ਪੱਲੇ ਪਾਇਆ ਜੇ। ਉਹਨਾਂ ਦੀ ਤਬੀਅਤ ਕਿਵੇਂ ਰਹਿੰਦੀ ਹੈ ? ਪ੍ਰੋਫੈਸਰ (ਅਚਾਰੀਆ ਕ੍ਰਿਪਲਾਨੀ) ਉਥੇ ਜਾ ਪੁੱਜੇ ਨੇ। ਕੀ ਕਰਦੇ ਨੇ ? ਉਹਨਾਂ ਨੂੰ ਆਖਣਾ, ਉਹ ਆਪਣੀ ਖ਼ਬਰ-ਸਾਰ ਦਿੰਦੇ ਰਹਿਣ। ਹੜ ਦੇ ਦਿਨਾਂ ਦੀਆਂ ਦਿਕਤਾਂ ਚੇਤੇ ਆਉਂਦੀਆਂ ਨੇ। ਪਰ ਉਹ ਤਾਂ ਛੋਟੀ ਜਿਹੀ ਗੱਲ ਸੀ। ਪਰ ਇਹ ਕੰਮ ਤਾਂ ਸਮੁੰਦਰ ਨੂੰ ਰਿੜਕਣ ਦੇ ਬਰਾਬਰ ਏ।

ਬਾਬੂ 9 ਤਾਰੀਖ ਨੂੰ ਬੇਲਗਾਂਵ ਜਾਣਗੇ। ਉਹਨਾਂ ਨੇ ਮਹਾਂਦੇਵ ਤੇ ਮਣੀ ਨੂੰ ਮਿਲਣ ਦੀ ਇਜਾਜ਼ਤ ਮੰਗੀ ਏ।

ਵੰਦੇ ਮਾਤਰਮ,
ਵਲਭ ਭਾਈ

ਸਵਾਮੀ ਆਨੰਦ,
ਕੈਂਪ : ਪਟਨਾ

# 3. ਇਸ ਪਵਿੱਤਰ ਭੂਮੀ 'ਤੇ ਫੇਰ ਰਹਿਣਾ ਨਸੀਬ ਹੋਇਆ

ਯਰਵਦਾ ਮੰਦਰ

18.12.1940

ਪਿਆਰੇ ਭਰਾਤਾ ਮਹਾਂਦੇਵ,

ਅੱਜ ਮਹੀਨਾ ਹੋ ਗਿਆ ਏ, ਤੁਹਾਨੂੰ ਇਥੇ ਮਿਲਿਆਂ। ਪਤਾ ਨਹੀਂ ਸਾਬਰਮਤੀ ਤੋਂ ਮੇਰਾ ਲਿਖਿਆ ਖ਼ਤ ਤੁਹਾਨੂੰ ਮਿਲਿਆ ਏ ਜਾਂ ਨਹੀਂ ? ... ਪਹਿਲਾਂ ਤਾਂ ਖ਼ਤ-ਪੱਤਰ ਅਪੜਨ ਵਿਚ ਵਾਰ-ਵਾਰ ਗੜ-ਬੜ ਹੋ ਜਾਇਆ ਕਰਦੀ ਸੀ। ਮੰਨਦਾ ਹਾਂ-ਕੁਝ ਠੀਕ ਹੋ ਗਿਆ ਹੋਵੇਗਾ। ਪਰ ਅੱਜ ਵੀ ਸਾਰੇ ਖ਼ਤ-ਪੱਤਰ ਡੀ. ਆਈ. ਜੀ. ਤੇ ਸੀ. ਆਈ. ਡੀ. ਰਾਹੀਂ ਹੀ ਆਉਂਦੇ ਨੇ। ਇਸੇ ਲਈ ਦੇਰ ਹੋ ਜਾਂਦੀ ਹੈ। ਪਰ ਫੇਰ ਵੀ ਆਸ ਹੈ ਕਿ ਥੋੜ੍ਹੇ ਅਰਸੇ ਮਗਰੋਂ ਹਾਲਤ ਸੁਧਰ ਜਾਵੇਗੀ।

ਤੁਹਾਡੇ ਉਸ ਇਤਿਹਾਸਕ ਰੁੱਖ ਦੇ ਹੇਠਾਂ ਜਿਥੇ ਬਾਪੂ ਜੀ ਦਾ ਮੰਜਾ ਹੋਇਆ ਕਰਦਾ ਸੀ, ਉਥੇ ਹੀ ਮੰਜਾ ਡਾਹ ਕੇ ਪਿਆ ਹੋਇਆਂ। ਤੇ ਰਾਤ ਨੂੰ ਪਿਆ-ਪਿਆ ਤਾਰੇ ਗਿਣਦਾ ਰਹਿੰਦਾ। ਜਿਥੇ ਬਾਪੂ ਨੇ ਯਰਵਦਾ ਮੰਦਰ ਬਣਵਾਇਆ ਸੀ, ਜਿਥੇ ਉਹਨਾਂ ਨੇ ਵਰਤ ਰਖਿਆ ਸੀ ਤੇ ਜਿਥੇ ਉਹਨਾਂ ਨੇ 'ਪੂਨਾ ਪੈਕਟ' 'ਤੇ ਦਸਖ਼ਤ ਕੀਤੇ ਸਨ, ਉਥੇ ਹੀ ਆ ਕੇ ਪਿਆ ਹੋਇਆਂ। ਜਿਸ ਕੋਠੜੀ ਵਿਚ ਬਾਪੂ ਨਹਾਉਂਦੇ ਸਨ, ਉਹ ਕੋਠੜੀ ਹੁਣ ਮੇਰੇ ਪਾਸ ਹੈ। ਕਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਕਦੇ ਇਸ ਪਵਿੱਤਰ ਥਾਂ 'ਤੇ ਕਦੇ ਵਿਚਰ ਸਕਾਂਗਾ। ਪਰ ਈਸ਼ਵਰ ਦੀ ਗਤੀ ਅਟਲ ਹੈ। ਇਥੇ ਅਸੀਂ ਰਾਤ-ਦਿਨ ਇਕੱਠੇ ਰਿਹਾ ਕਰਦੇ ਸਾਂ। ਤੇ ਉਹ ਪੁਰਾਣੀਆਂ ਯਾਦਾਂ ਅੱਖਾਂ ਅੱਗਿਉਂ ਹਟਦੀਆਂ ਹੀ ਨਹੀਂ।

ਇਸ ਵਾਰ ਮੰਡਲੀ ਅਲਗ ਕਿਸਮ ਦੀ ਹੈ। ਇਸ ਲਈ ਸਥਿਤੀ ਅਜਿਹੀ ਹੈ ਕਿ ਜਿਸਨੇ ਉਸ ਦਾ ਸੰਗ ਮਾਣਿਆ ਹੈ, ਉਹੀ ਜਾਣਦਾ ਹੈ। ਫਿਰ ਵੀ ਇਹ ਸਮਝ ਕੇ ਕੰਮ ਤੋਰਦੇ ਨੇ ਕਿ "ਤੁਲਸੀ ਇਸ

ਸੰਸਾਰ ਮੇਂ ਭਾਂਤ-ਭਾਂਤ ਕੇ ਲੋਗ, ਸਭ ਸੇ ਹਿਲਮਿਲ ਚਲੀਏ ਨਦੀ ਨਾਂਵ ਸੰਜੋਗ।"

ਇਥੇ ਬਾਲਾ ਸਾਹਬ, ਮੰਗਲਦਾਸ ਤੇ ਮੈਂ ਮਿਲ ਕੇ ਨਿਯਮਤ ਢੰਗ ਨਾਲ ਕੱਤਣ ਦਾ ਕਲੱਬ ਖੋਲ੍ਹ ਲਿਆ ਹੈ। ਪਰ ਹੁਣ ਓਨੀ ਕਤਾਈ ਨਹੀਂ ਹੁੰਦੀ ਜਿੰਨੀ ਪਿਛਲੀ ਵਾਰ ਹੋਈ ਸੀ ਕਿਉਂਕਿ ਹੁਣ ਸਰੀਰ ਸਾਥ ਨਹੀਂ ਦਿੰਦਾ। ਉਸ ਤਰ੍ਹਾਂ ਇਥੇ ਸਭਨਾਂ ਦੇ ਖਾਣ-ਪੀਣ ਦਾ ਪ੍ਰਬੰਧ ਮੇਰੀ ਨਿਗਰਾਨੀ ਹੇਠ ਹੁੰਦਾ ਹੈ। ਅਸੀਂ ਅੱਠ ਜਣੇ ਇਕੱਠੇ ਰਹਿੰਦੇ ਹਾਂ। ਇਹਨਾਂ ਵਿਚੋਂ ਛੇ ਬੰਬਈ ਦੇਂ ਸਾਬਕਾ ਵਜ਼ੀਰ, ਇਕ ਕੌਂਸਲ ਦਾ ਮੁਖੀ ਤੇ ਇਕ ਕੇਂਦਰੀ ਵਿਧਾਨ ਸਭਾ ਵਿਚਲੇ ਵਿਰੋਧੀ ਦਲ ਦੇ ਨੇਤਾ (ਭੂਲਾ ਭਾਈ ਦੇਸਾਈ) ਨੇ। ਐਨੇ ਜਣੇ ਕਿਉਂਕਿ ਇਕੱਠੇ ਰਹਿ ਰਹੇ ਹਾਂ, ਇਸ ਲਈ ਸਭ ਠੀਕ ਚਲ ਰਿਹਾ ਏ।

ਈਸ਼ਵਰ ਦੀ ਕ੍ਰਿਪਾ ਸਦਕਾ ਸਭਨਾ ਦੀ ਤਬੀਅਤ ਠੀਕ ਰਹਿੰਦੀ ਹੈ।

ਵੰਦੇ ਮਾਤਰਮ,
ਵਲਭ ਭਾਈ

(ਸ੍ਰੀ ਮਹਾਂਦੇਵ ਦੇਸਾਈ)

# ਜਵਾਹਰ ਲਾਲ ਨਹਿਰੂ
# ਲਖਨਊ ਜੇਲ੍ਹ

1921 ਵਿਚ ਹਿੰਦੁਸਤਾਨ ਵਿਚ ਸਿਆਸੀ ਕਾਰਣਾ ਕਰਕੇ ਜੇਲ੍ਹ ਜਾਣਾ ਕੋਈ ਓਪਰੀ ਗੱਲ ਨਹੀਂ ਸੀ। ਖ਼ਾਸ ਕਰ ਬੰਗ-ਭੰਗ-ਅੰਦੋਲਨ ਦੇ ਵੇਲੇ ਤਾਂ ਲੋਕਾਂ ਦਾ ਤਾਂਤਾ ਹੀ ਲਗਿਆ ਰਹਿੰਦਾ ਸੀ। ਜੇਲ੍ਹ ਜਾਣ ਵਾਲਿਆਂ ਨੂੰ ਲੰਬੀਆਂ ਸਜ਼ਾਵਾਂ ਮਿਲ ਰਹੀਆਂ ਸਨ। ਬਿਨਾਂ ਮੁਕੱਦਮੇ ਦੇ ਨਜ਼ਰਬੰਦ ਵੀ ਕੀਤਾ ਜਾ ਰਿਹਾ ਸੀ। ਲੋਕਮਾਨਯ ਤਿਲਕ, ਜਿਹੜੇ ਉਸ ਸਮੇਂ ਦੇ ਸਭ ਤੋਂ ਵੱਡੇ ਨੇਤਾ ਸਨ, ਨੂੰ ਉਮਰ ਦੇ ਪਿਛਲੇ ਪੜਾਅ 'ਤੇ ਛੇ ਸਾਲਾਂ ਦੀ ਸਜ਼ਾ ਦਿਤੀ ਗਈ ਸੀ। ਪਹਿਲੇ ਮਹਾਂ-ਯੁੱਧ ਦੇ ਕਾਰਣ ਨਜ਼ਰਬੰਦੀਆਂ ਤੇ ਜੇਲ੍ਹ ਭੇਜੇ ਜਾਣ ਦਾ ਸਿਲਸਿਲਾ ਵਧਦਾ ਜਾ ਰਿਹਾ ਅਤੇ ਸਾਜਿਸ਼ ਕੇਸਾਂ ਵਿਚ ਵਾਧਾ ਹੁੰਦਾ ਦੇਖ ਕੇ ਮੌਤ ਦੀ ਸਜ਼ਾ ਜਾਂ ਉਮਰ ਕੈਦ ਸੁਣਾਈ ਜਾਂਦੀ। ਅਲੀ ਬੰਧੂ ਤੇ ਮੌਲਾਨਾ ਅਬੁਲਕਲਾਮ ਆਜ਼ਾਦ ਵੀ ਲੜਾਈ ਦੇ ਜ਼ਮਾਨੇ ਵਿਚ ਨਜ਼ਰਬੰਦ ਸਨ। ਲੜਾਈ ਤੋਂ ਮਗਰੋਂ ਪੰਜਾਬ ਵਿਚ ਫ਼ੌਜੀ ਕਾਨੂੰਨ ਲਾਗੂ ਕੀਤਾ ਗਿਆ ਜਿਸ ਸਦਕਾ ਲੋਕ ਵੱਡੀ ਗਿਣਤੀ ਵਿਚ ਜੇਲ੍ਹ ਗਏ ਤੇ ਬਹੁਤਿਆਂ ਨੂੰ ਸਾਜਿਸ਼ ਕੇਸ ਵਿਚ ਸਜ਼ਾਵਾਂ ਦਿਤੀਆਂ ਗਈਆਂ। ਇਸ ਲਈ ਹਿੰਦੁਸਤਾਨ ਵਿਚ ਸਿਆਸੀ ਕਾਰਣਾ ਸਦਕਾ ਸਜ਼ਾਵਾਂ ਬੋਲ ਜਾਣੀਆਂ ਆਮ ਜਿਹਾ ਵਰਤਾਰਾ ਸੀ। ਮਗਰ ਉਦੋਂ ਤੀਕ ਜਾਣ ਬੁਝ ਕੇ ਕੋਈ ਜੇਲ੍ਹ ਨਹੀਂ ਸੀ ਜਾਂਦਾ। ਲੋਕ ਆਪਣੇ ਟੀਚੇ ਦੀ ਪ੍ਰਾਪਤੀ ਲਈ ਕੰਮ ਕਰਦੇ ਤੇ ਫੜੇ ਜਾਣ 'ਤੇ ਸਜ਼ਾ ਮਿਲ ਜਾਂਦੀ ਜਾਂ ਸਜ਼ਾ ਇਸ ਲਈ ਵੀ ਮਿਲਦੀ ਕਿਉਂਕਿ ਖ਼ੁਫ਼ੀਆ ਪੁਲਿਸ ਨੂੰ ਉਹ ਰੜਕਦੇ ਰਹਿੰਦੇ

ਸਨ। ਪਰ ਅਜਿਹੀ ਹਾਲਤ ਵਿਚ ਅਦਾਲਤ ਵਿਚ ਪੈਰਵੀ ਕਰਕੇ ਬਚਣ ਦੀ ਪੂਰੀ ਕੋਸ਼ਿਸ਼ ਕੀਤੀ ਜਾਂਦੀ। ਹਾਂ, ਦੱਖਣੀ ਅਫਰੀਕਾ ਵਿਚ ਗਾਂਧੀ ਜੀ ਤੇ ਉਹਨਾਂ ਦੇ ਹਜ਼ਾਰਾਂ ਪੈਰੋਕਾਰਾਂ ਨੇ ਨਵੀਂ ਮਿਸਾਲ ਕਾਇਮ ਕਰ ਦਿਖਾਈ।

ਮਗਰ ਫੇਰ ਵੀ 1921 ਤੀਕ ਜੇਲ੍ਹਖਾਨਾ ਕਰੀਬ-ਕਰੀਬ ਇਕ ਬੇਪਛਾਣ ਥਾਂ ਸੀ ਅਤੇ ਬਹੁਤ ਘਟ ਲੋਕ ਜਾਣਦੇ ਸਨ ਕਿ ਨਵੇਂ ਸਜ਼ਾਯਾਫ਼ਤਾ ਲੋਕਾਂ ... ਨੂੰ, ਆਪਣੇ ਅੰਦਰ ਨਿਗਲ ਜਾਣ ਵਾਲੇ ਡਰਾਉਣੇ ਫਾਟਕ ਦੇ ਅੰਦਰਵਾਰ ਕੀ ਹੁੰਦਾ ਹੈ ? ਅਸੀਂ ਕੁਝ-ਕੁਝ ਸਮਝਦੇ ਸਾਂ ਕਿ ਜੇਲ੍ਹ ਦੇ ਅੰਦਰ ਵੱਡੇ-ਵੱਡੇ ਜਾਨਵਰ ਹੁੰਦੇ ਹੋਣਗੇ ਜਿਹਨਾਂ ਲਈ ਕੁਝ ਵੀ ਕਰ ਗੁਜ਼ਰਨਾ ਸੰਭਵ ਹੋਵੇਗਾ। ਸਾਡੇ ਖਿਆਲ ਵਿਚ ਜੇਲ੍ਹ ਦੁੱਖਾਂ ਦਾ ਘਰ ਹੈ ਜਿਥੇ ਇਕਾਂਤ ਵਿਚ ਰਹਿਣ ਤੇ ਬੇਇੱਜ਼ਤੀ ਸਹਿਣ ਲਈ ਮਜਬੂਰ ਹੋਣਾ ਪੈਂਦਾ ਹੋਵੇਗਾ। ਫੇਰ ਵਾਧਾ ਇਹ ਕਿ ਜੇਲ੍ਹ ਬੇਪਛਾਣ ਥਾਂ ਹੋਣ ਸਦਕਾ ਹੋਰ ਡਰਾਉਣੀ ਲੱਗਦੀ। ਸੰਨ 1920 ਤੋਂ ਜੇਲ੍ਹ ਜਾਣ ਦਾ ਬਾਰ-ਬਾਰ ਜ਼ਿਕਰ ਸੁਣਦੇ ਰਹਿਣ ਤੇ ਉਸ ਵਿਚ ਆਪਣੇ ਕਈ ਸਾਥੀਆਂ ਦੇ ਚਲੇ ਜਾਣ ਕਰਕੇ ਅਸੀਂ ਇਸ ਖਿਆਲ ਦੇ ਆਦੀ ਹੋ ਗਏ ਤੇ ਉਹਦੇ ਬਾਰੇ ਜਿਹੜੇ ਭੁਲੇਖੇ ਅਕਸਰ ਆਪਣੇ ਆਪ ਪਨਪਦੇ ਰਹਿੰਦੇ ਸਨ, ਖੁਰਦੇ ਚਲੇ ਗਏ। ਦਿਮਾਗੀ ਤਿਆਰੀ ਚਾਹੇ ਕਿੰਨੀ ਵੀ ਹੋਵੇ, ਜਦੋਂ ਅਸੀਂ ਪਹਿਲਾਂ-ਪਹਿਲ ਲੋਹੇ ਦੇ ਫਾਟਕ ਅੰਦਰ ਦਾਖ਼ਲ ਹੋਏ ਤਾਂ ਡਰ ਤੇ ਸਨਸਨੀ ਨੇ ਸਿਰ ਚੁੱਕ ਹੀ ਲਿਆ। ਉਦੋਂ ਤੋਂ ਇਹਨਾਂ 13 ਸਾਲਾਂ ਵਿਚ ਮੇਰਾ ਅੰਦਾਜ਼ਾ ਹੈ ਕਿ ਹਿੰਦੁਸਤਾਨ ਚੋਂ ਕਮ-ਅਜ਼-ਕਮ ਤਿੰਨ ਲੱਖ ਔਰਤਾਂ ਤੇ ਮਰਦਾਂ ਨੂੰ ਸਿਆਸੀ ਕਾਰਣਾ ਸਦਕਾ ਇਹਨਾਂ ਫਾਟਕਾਂ ਦੇ ਅੰਦਰ ਦਾਖਲ ਹੋਣਾ ਪਿਆ ਹੈ, ਹਾਲਾਂਕਿ ਬਹੁਤ ਕਰਕੇ ਇਲਜ਼ਾਮ ਫ਼ੌਜਦਾਰੀ ਕਿਸਮ ਦੇ ਲਗਾਏ ਗਏ ਹੁੰਦੇ। ਇਹਨਾਂ ਚੋਂ ਹਜ਼ਾਰਾਂ ਲੋਕ ਕਈ ਵਾਰ ਅੰਦਰ ਗਏ ਤੇ ਬਾਹਰ ਆਏ। ਉਹਨਾਂ ਨੂੰ ਭਲੀ-ਭਾਂਤ ਪਤਾ ਲੱਗ ਹੀ ਜਾਂਦਾ ਏ ਕਿ ਉਹ ਅੰਦਰ ਕਿਨ੍ਹਾਂ ਚੀਜ਼ਾਂ ਦੀ ਆਸ-ਉਮੀਦ ਕਰਨ। ਤੇ ਜਿਥੋਂ ਤੀਕ ਕੋਈ ਆਦਮੀ ਵਿਚਿਤ੍ਰ ਰੂਪ ਵਿਚ

ਅਸਾਧਾਰਣ, ਨੀਰਸ ਤੇ ਉਦਾਸੀ ਨਾਲ ਦੁੱਖ ਬਰਦਾਸ਼ਤ ਕਰਨ ਅਤੇ ਇਕੋ ਢੰਗ ਦੀ ਭਿਅੰਕਰ ਜ਼ਿੰਦਗੀ ਦੇ ਲਾਇਕ ਆਪਣੇ ਆਪ ਨੂੰ ਬਣਾ ਸਕਦਾ ਏ, ਉਥੋਂ ਤੀਕ ਉਹਨਾਂ ਨੇ ਉਹੋ ਜਿਹੀ ਅਜੀਬ ਜ਼ਿੰਦਗੀ ਦੇ ਮੁਤਾਬਕ ਆਪਣੇ ਆਪ ਨੂੰ ਢਾਲਣ ਦੀ ਕੋਸ਼ਿਸ਼ ਕੀਤੀ। ਅਸੀਂ ਉਹਦੇ ਆਦੀ ਹੋ ਜਾਂਦੇ ਹਾਂ ਕਿਉਂਕਿ ਇਨਸਾਨ ਕਰੀਬ ਕਰੀਬ ਹਰ ਗੱਲ ਦਾ ਆਦੀ ਹੋ ਜਾਂਦਾ ਹੈ ਅਤੇ ਫੇਰ ਜਦੋਂ ਅਗਲੀ ਵਾਰ ਸਾਨੂੰ ਉਸ ਫਾਟਕ ਦੇ ਅੰਦਰ ਜਾਣਾ ਪਵੇ ਤਾਂ ਉਹੀ ਡਰ ਤੇ ਸਨਸਨੀ ਜਿਹੀ ਦਾ ਸਾਮ੍ਹਣਾ ਹੁੰਦਾ ਹੈ ਤੇ ਦਿਲ ਭਰ ਆਉਂਦਾ ਹੈ ਤੇ ਅੱਖਾਂ ਬਾਹਰਲੀ ਹਰਿਆਲੀ, ਚੌੜੇ-ਖੁਲ੍ਹੇ ਮੈਦਾਨਾਂ, ਤੁਰਦੇ ਫਿਰਦੇ ਲੋਕਾਂ ਤੇ ਗੱਡੀਆਂ ਤੇ ਜਾਣੇ-ਪਛਾਣੇ ਚਿਹਰਿਆਂ, ਜਿਹਨਾਂ ਨੂੰ ਇਕ ਅਰਸੇ ਤੀਕ ਨਹੀਂ ਦੇਖ ਸਕਣਾ ਹੁੰਦਾ, ਨੂੰ ਮੁੜ ਮੁੜ ਦੇਖਦੇ ਹਾਂ।

ਮੇਰੀ ਜੇਲ੍ਹ ਦੀ ਪਹਿਲੀ ਸਜ਼ਾ ਜਿਹੜੀ ਤਿੰਨਾਂ ਮਹੀਨਿਆਂ ਮਗਰੋਂ ਅਚਾਨਕ ਖ਼ਤਮ ਹੋ ਗਈ, ਮੇਰੇ ਤੇ ਜੇਲ੍ਹ ਕਰਮਚਾਰੀਆਂ ਲਈ ਡਾਢੀ ਬੇਚੈਨੀ ਤੇ ਖਲਬਲੀ ਵਾਲੀ ਸੀ। ਜੇਲ੍ਹ ਦੇ ਅਫ਼ਸਰ ਨਵੇਂ ਆਏ ਕੈਦੀਆਂ ਤੋਂ ਘਬਰਾ ਜਿਹੇ ਗਏ ਸਨ। ਨਵੇਂ ਕੈਦੀਆਂ ਦੀ ਦਿਨ-ਬਦਿਨ ਵਧ ਰਹੀ ਗਿਣਤੀ ਉਹਨਾਂ ਲਈ ਗ਼ੈਰ-ਮਾਮੂਲੀ ਸੀ ਜਿਹੜੀ ਉਹਨਾਂ ਨੂੰ ਹੜ ਵਰਗੀ ਜਾਪਦੀ ਸੀ ਤੇ ਉਹਨਾਂ ਨੂੰ ਡਰ ਸੀ ਕਿ ਕਿਧਰੇ ਕਾਇਮ ਹੱਦਾਂ ਨੂੰ ਉਹ ਵਹਾ ਕੇ ਨਾ ਲੈ ਜਾਏ। ਫੇਰ ਚਿੰਤਾ ਵਾਲੀ ਗੱਲ ਇਹ ਸੀ ਕਿ ਨਵੇਂ ਆਉਣ ਵਾਲੇ ਲੋਕ ਬਿਲਕੁਲ ਅਜੀਬ ਢੰਗ ਦੇ ਸਨ। ਉਸ ਤਰ੍ਹਾਂ ਤਾਂ ਉਹ ਸਾਰੇ ਵਰਗਾਂ ਦੇ ਲੋਕ ਸਨ ਪਰ ਵਿਚਕਾਰਲੇ ਮੇਲ ਦੇ ਜ਼ਿਆਦਾ ਸਨ। ਲੇਕਿਨ ਸਭਨਾਂ ਵਿਚ ਇਕ ਗੱਲ ਸਾਂਝੀ ਸੀ। ਉਹ ਮਾਮੂਲੀ ਸਜ਼ਾ ਪਾਉਣ ਵਾਲਿਆਂ ਨਾਲੋਂ ਬਿਲਕੁਲ ਵਖਰੇ ਸਨ ਤੇ ਉਹਨਾਂ ਨਾਲ ਪੁਰਾਣੇ ਢੰਗ ਦਾ ਵਿਹਾਰ ਨਹੀਂ ਸੀ ਕੀਤਾ ਜਾ ਸਕਦਾ! ਅਧਿਕਾਰੀ ਇਸ ਗੱਲ ਨੂੰ ਮੰਨ ਤਾਂ ਰਹੇ ਸਨ, ਲੇਕਿਨ ਮੌਜੂਦਾ ਕਾਇਦਿਆਂ ਦੀ ਥਾਂ ਦੂਜੇ ਕਾਇਦੇ ਨਹੀਂ ਸਨ। ਨਾ ਕੋਈ ਪਹਿਲਾਂ ਦੀ ਮਿਸਾਲ ਸੀ ਤੇ ਨਾ ਹੀ ਕੋਈ ਪਹਿਲਾਂ ਦਾ ਤਜਰਬਾ। ਛੋਟਾ-ਮੋਟਾ ਕਾਂਗਰਸੀ ਕੈਦੀ ਨਾ ਤੇ ਬਾਹਲਾ ਦੱਬੂ ਸੀ ਤੇ ਨਾ ਬਹੁਤਾ

ਨਰਮ। ਜੇਲ੍ਹ ਵਿਚ ਆਪਣੀ ਵਧਦੀ ਗਿਣਤੀ ਨੂੰ ਦੇਖ ਕੇ ਉਹਨਾਂ ਦੇ ਹੌਂਸਲੇ ਬੁਲੰਦ ਹੁੰਦੇ ਜਾ ਰਹੇ ਸਨ। ਬਾਹਰ ਚਲਦੇ ਅੰਦੋਲਨ ਤੇ ਅੰਦਰ ਬੈਠਿਆਂ ਲਈ ਜਨਤਾ ਦੀ ਵਧਦੀ ਦਿਲਚਸਪੀ, ਸਦਕਾ ਉਹ ਹੋਰ ਤਾਕਤਵਰ ਬਣਦੇ ਜਾ ਰਹੇ ਸਨ। ਇਸ ਸਾਰੇ ਕੁਝ ਦੇ ਬਾਵਜੂਦ ਸਾਡੀ ਨੀਤੀ ਜੇਲ੍ਹ ਅਧਿਕਾਰੀਆਂ ਨੂੰ ਸਹਿਯੋਗ ਦੇਣ ਦੀ ਸੀ। ਜੇ ਅਸੀਂ ਇੰਜ ਨਾ ਕਰਦੇ ਤਾਂ ਜੇਲ੍ਹ ਦੇ ਅਫ਼ਸਰਾਂ ਦੀਆਂ ਤਕਲੀਫ਼ਾਂ ਵਧ ਜਾਂਦੀਆਂ। ਜੇਲ੍ਹਰ ਅਕਸਰ ਸਾਡੇ ਪਾਸ ਆਉਂਦਾ ਤੇ ਬੈਰਕਾਂ ਅੰਦਰਲੇ ਕੁਝ ਸਵੈਮ-ਸੇਵਕਾਂ ਨੂੰ ਠੰਡਿਆਂ ਕਰਨ ਲਈ ਮੰਨਾਉਂਦਾ ਰਹਿੰਦਾ।

ਅਸੀਂ ਤਾਂ ਖੁਸ਼ੀ-ਖੁਸ਼ੀ ਜੇਲ੍ਹ ਆਏ ਸਾਂ ਅਤੇ ਕੁਝ ਸਵੈਮ-ਸੇਵਕ ਤਾਂ ਜਿਵੇਂ ਜ਼ਬਰਦਸਤੀ ਜੇਲ੍ਹ ਵਿਚ ਆਣ ਦਾਖਲ ਹੋਏ ਸਨ। ਸੋ ਕਿਸੇ ਦੇ ਭੱਜ ਨਿਕਲਣ ਦਾ ਤਾਂ ਸਵਾਲ ਹੀ ਨਹੀਂ ਸੀ ਉੱਠਦਾ। ਜੇ ਕੋਈ ਬਾਹਰ ਜਾਣਾ ਚਾਹੁੰਦਾ ਤਾਂ ਉਹ ਆਪਣੇ ਕੀਤੇ ਲਈ ਅਫ਼ਸੋਸ ਜ਼ਾਹਰ ਕਰਨ ਤੇ ਮੁੜ ਕੇ ਇਸ ਤਰ੍ਹਾਂ ਦੇ ਕੰਮਾਂ ਵਿਚ ਹਿੱਸਾ ਨਾ ਲੈਣ ਦਾ ਇਕਰਾਰ ਲਿਖ ਕੇ ਬੜੀ ਆਸਾਨੀ ਨਾਲ ਜਾ ਸਕਦਾ ਸੀ। ਭੱਜ ਕੇ ਜਾਣ ਨਾਲ ਤਾਂ ਬਦਨਾਮ ਹੋਣ ਦਾ ਡਰ ਸੀ। ਤੇ ਇੰਜ ਕਰਨ ਵਾਲਾ ਸਿਆਸੀ ਅਖਾੜੇ ਵਿਚੋਂ ਬਾਹਰ ਨਿਕਲਿਆ ਗਰਦਾਨਿਆਂ ਜਾਣਾ ਸੀ। ਸਾਡੇ ਲਖਨਊ ਜੇਲ੍ਹ ਦੇ ਸੁਪਰਿੰਟੈਂਡੈਂਟ ਨੇ ਇਹ ਗੱਲ ਚੰਗੀ ਤਰ੍ਹਾਂ ਸਮਝ ਲਈ ਸੀ ਤੇ ਉਹ ਜੇਲ੍ਹਰ (ਜਿਹੜਾ ਕਿ ਖ਼ਾਨ ਸਾਹਬ ਸੀ) ਨੂੰ ਕਿਹਾ ਕਰਦਾ ਸੀ ਕਿ ਜੇ ਤੁਸੀਂ ਕੁਝ ਕਾਂਗਰਸੀ ਸਵੈਮ-ਸੇਵਕਾਂ ਨੂੰ ਭਜਾ ਦੇਣ ਵਿਚ ਕਾਮਯਾਬ ਹੋ ਜਾਉ ਤਾਂ ਮੈਂ ਤੁਹਾਨੂੰ 'ਖ਼ਾਨ ਬਹਾਦਰ' ਬਣਾਉਣ ਲਈ ਸਰਕਾਰ ਨੂੰ ਸਿਫਾਰਸ਼ ਕਰ ਭੇਜਾਂਗਾ। ਸਾਡੇ ਨਾਲ ਦੇ ਬਾਹਲੇ ਕੈਦੀਆਂ ਨੂੰ ਅੰਦਰਲੀ ਗੋਲਾਈ ਦੀਆਂ ਬੈਰਕਾਂ ਵਿਚ ਰਖਿਆ ਜਾਂਦਾ ਸੀ। ਸਾਡੇ ਵਿਚੋਂ 18 ਕੁ ਕੈਦੀਆਂ ਨੂੰ ਮੇਰਾ ਖਿਆਲ ਹੈ, ਚੰਗੇ ਵਿਹਾਰ ਸਦਕਾ ਪੁਰਾਣੇ ਵੀਵਿੰਗ ਸ਼ੈਡ ਵਿਚ ਰੱਖਿਆ ਗਿਆ ਸੀ ਜਿਸ ਦੇ ਨਾਲ ਲਗਦੀ ਵੱਡੀ ਸਾਰੀ ਖੁਲ੍ਹੀ ਥਾਂ ਸੀ। ਮੇਰੇ ਪਿਤਾ ਜੀ, ਦੋ ਚਚੇਰੇ ਭਰਾਵਾਂ ਤੇ ਮੇਰੇ ਲਈ ਇਕ ਵੱਖਰੀ ਛਾਂ (ਸਾਇਬਾਨ)

ਬਣਾ ਦਿੱਤੀ ਗਈ ਸੀ ਜਿਹੜੀ ਕਰੀਬ-ਕਰੀਬ 20X16 ਫੁੱਟ ਸੀ। ਸਾਨੂੰ ਇਕ ਤੋਂ ਦੂਜੀ ਬੈਰਕ ਵਿਚ ਜਾਣ ਦੀ ਪੂਰੀ ਖੁਲ੍ਹ ਸੀ। ਆਏ ਹੋਏ ਰਿਸ਼ਤੇਦਾਰਾਂ ਨਾਲ ਮੁਲਾਕਾਤ ਕਰਨ ਦੀ ਵੀ ਕੋਈ ਰੋਕ ਨਹੀਂ ਸੀ। ਅਖ਼ਬਾਰ ਮਿਲ ਜਾਂਦੇ ਸਨ ਜਿਹਨਾਂ ਰਾਹੀਂ ਨਵੀਆਂ ਗ੍ਰਿਫਤਾਰੀਆਂ ਤੇ ਸਾਡੇ ਵਲੋਂ ਵਿੱਢੀ ਗਈ ਲੜਾਈ ਸਬੰਧੀ ਵਾਪਰਦੀਆਂ ਘਟਨਾਵਾਂ ਬਾਰੇ ਜਾਣਕਾਰੀ ਹਾਸਲ ਕਰਕੇ ਨਵਾਂ ਜੋਸ਼ ਮਿਲਦਾ। ਆਪਸੀ ਗੱਲਬਾਤ ਤੋਂ ਇਲਾਵਾ ਬਹਿਸਾਂ ਛਿੜੀਆਂ ਹੀ ਰਹਿੰਦੀਆਂ। ਸੋ ਮੈਨੂੰ ਪੜ੍ਹਨ-ਲਿਖਣ ਦਾ ਕੋਈ ਠੋਸ ਕੰਮ ਕਰਨ ਲਈ ਵਿਹਲ ਨਾ ਮਿਲਦੀ। ਸਵੇਰੇ-ਸਵੇਰੇ ਮੈਂ ਆਪਣੇ ਸਾਇਬਾਨ ਨੂੰ ਸੁੰਭਰਦਾ-ਸੁਆਰਦਾ ਤੇ ਪਿਤਾ ਜੀ ਤੋਂ ਇਲਾਵਾ ਆਪਣੇ ਕਪੜੇ ਧੋਂਦਾ। ਫੇਰ ਚਰਖਾ ਕੱਤਣ ਬੈਠ ਜਾਂਦਾ। ਠੰਢ ਦੇ ਦਿਨ ਸਨ ਤੇ ਉੱਤਰੀ ਹਿੰਦੁਸਤਾਨ ਵਿਚ ਇਸ ਮੌਸਮ ਨੂੰ ਸਭ ਤੋਂ ਚੰਗਾ ਮੌਸਮ ਮੰਨਿਆ ਜਾਂਦਾ ਹੈ। ਸ਼ੁਰੂ ਵਿਚ ਹੀ ਸਾਨੂੰ ਆਪਣੇ ਅਨਪੜ੍ਹ ਸਵੈਮ-ਸੇਵਕਾਂ ਨੂੰ ਹਿੰਦੀ, ਉਰਦੂ ਜਾਂ ਦੂਜੇ ਮੁੱਢਲੇ ਮਜ਼ਮੂਨ ਪੜ੍ਹਾਉਣ ਲਈ ਕਲਾਸ ਸ਼ੁਰੂ ਕਰਨ ਦੀ ਇਜਾਜ਼ਤ ਮਿਲ ਗਈ ਸੀ। ਤੀਜੇ ਪਹਿਰ ਅਸੀਂ ਵਾਲੀ-ਬਾਲ ਖੇਡਿਆ ਕਰਦੇ ਸਾਂ।

ਹੌਲੀ ਹੌਲੀ ਰੁਝੇਵੇਂ ਵਧਣ ਲੱਗੇ। ਸਾਨੂੰ ਆਪਣੇ ਹਾਤੇ ਤੋਂ ਬਾਹਰ ਜਾਂ ਜੇਲ੍ਹ ਦੇ ਉਸ ਹਿੱਸੇ, ਜਿਥੇ ਸਾਡੇ ਬਾਹਲੇ ਸਵੈਮ-ਸੇਵਕ ਡੱਕੇ ਹੋਏ ਸਨ, ਤੀਕ ਜਾਣ 'ਤੇ ਪਾਬੰਦੀ ਲਗਾ ਦਿੱਤੀ ਗਈ। ਸੋ ਕਲਾਸਾਂ ਲੈਣ ਵਾਲਾ ਕੰਮ ਆਪੇ ਠੱਪ ਹੋ ਗਿਆ। ਕਰੀਬ-ਕਰੀਬ ਉਹਨੀਂ ਦਿਨੀਂ ਮੈਨੂੰ ਰਿਹਾਅ ਕਰ ਦਿੱਤਾ ਗਿਆ।

ਮਾਰਚ ਦੇ ਸ਼ੁਰੂ ਜਿਹੇ ਵਿਚ ਮੈਂ ਬਾਹਰ ਆਇਆ ਸਾਂ ਤੇ ਛੇ-ਸੱਤ ਹਫ਼ਤਿਆਂ ਮਗਰੋਂ ਅਪ੍ਰੈਲ ਵਿਚ ਮੈਂ ਫੇਰ ਪਰਤ ਆਇਆ। ਤਦੋਂ ਮੈਨੂੰ ਹਾਲਤ ਬਦਲੀ ਹੋਈ ਮਿਲੀ। ਪਿਤਾ ਜੀ ਨੂੰ ਨੈਨੀਤਾਲ ਜੇਲ੍ਹ ਵਿਚ ਘੱਲ ਦਿੱਤਾ ਗਿਆ ਸੀ ਤੇ ਉਹਨਾਂ ਦੇ ਜਾਣ ਮਗਰੋਂ ਨਵੇਂ ਕਾਇਦੇ ਲਾਗੂ ਕਰ ਦਿੱਤੇ ਗਏ। ਵੱਡੇ ਵੀਵਿੰਗ ਸ਼ੈਡ, ਜਿਥੇ ਮੈਨੂੰ ਪਹਿਲਾਂ ਰੱਖਿਆ ਗਿਆ ਸੀ, ਸਾਰੇ ਕੈਦੀਆਂ ਨੂੰ ਬਦਲ ਕੇ ਅੰਦਰਲੀਆਂ ਬੈਰਕਾਂ ਵਿਚ ਬਦਲ ਦਿੱਤਾ ਗਿਆ ਸੀ। ਹਰ ਬੈਰਕ ਜਿਵੇਂ ਜੇਲ੍ਹ ਦੇ

ਅੰਦਰ ਇਕ ਹੋਰ ਜੇਲ੍ਹ ਸੀ। ਇਕ ਦੂਜੀ ਬੈਰਕ ਦੇ ਕੈਦੀਆਂ ਨੂੰ ਆਪਸ ਵਿਚ ਮਿਲਣਾ ਤਾਂ ਦਰ-ਕਿਨਾਰ ਗੱਲਬਾਤ ਕਰਨ ਦੀ ਵੀ ਖੁਲ੍ਹ ਨਹੀਂ ਸੀ। ਮੁਲਾਕਾਤਾਂ ਤੇ ਖ਼ਤ-ਪੱਤਰ ਘਟਾ ਕੇ ਮਹੀਨੇ ਵਿਚ ਇਕ-ਇਕ ਕਰ ਦਿੱਤੇ ਗਏ। ਖਾਣਾ ਬਹੁਤ ਮਾਮੂਲੀ ਕਰ ਦਿੱਤਾ ਗਿਆ ਸੀ। ਹਾਂ, ਖਾਣ ਵਾਲੀਆਂ ਚੀਜ਼ਾਂ ਬਾਹਰੋਂ ਮੰਗਵਾਈਆਂ ਜਾ ਸਕਦੀਆਂ ਸਨ।

ਜਿਸ ਬੈਰਕ ਵਿਚ ਮੈਨੂੰ ਰਖਿਆ ਗਿਆ, ਉਥੇ ਕੋਈ 50 ਕੈਦੀ ਹੋਣਗੇ। ਇੰਜ ਲਗਦਾ ਸੀ ਜਿਵੇਂ ਅਸੀਂ ਤੂੜ ਦਿਤੇ ਗਏ ਹੋਈਏ। ਸਾਡੇ ਬਿਸਤਰਿਆਂ ਵਿਚਕਾਰ ਤਿੰਨ-ਤਿੰਨ, ਚਾਰ-ਚਾਰ ਫੁਟ ਦੀ ਵਿੱਥ ਸੀ। ਖੁਸ਼ਕਿਸਮਤੀ ਨੂੰ ਉਥੋਂ ਦਾ ਹਰ ਕੈਦੀ ਮੇਰਾ ਜਾਣੂ ਸੀ ਅਤੇ ਕੁਝ ਕੁ ਤਾਂ ਮੇਰੇ ਦੋਸਤ ਵੀ ਸਨ। ਪਰ ਫੇਰ ਵੀ ਇਕਾਂਤ ਦੀ ਅਣਹੋਂਦ ਮੈਨੂੰ ਨਾ-ਗਵਾਰ ਗੁਜ਼ਰਦੀ। ਨਿਤ ਉਹੀ ਜੁੰਡਲੀ ਮੱਥੇ ਲਗਦੀ, ਉਹੀ ਨਿੱਕੇ-ਮੋਟੇ ਝਗੜੇ-ਝੇੜੇ ਦੇਖਣ-ਸੁਣਨ ਨੂੰ ਮਿਲਦੇ ਅਤੇ ਇਹਨਾਂ ਸਭਨਾਂ ਤੋਂ ਮਾੜੀ ਗੱਲ ਇਹ ਕਿ ਕਿਸੇ ਖੂੰਜੇ ਵਿਚ ਇਕਾਂਤ ਨਸੀਬ ਨਾ ਹੁੰਦੀ। ਸਭਨਾਂ ਦੇ ਸਾਮ੍ਹਣੇ ਨਹਾਉਂਦੇ-ਧੋਂਦੇ, ਕਪੜੇ-ਲੀੜੇ ਬਦਲਦੇ ਤੇ ਕਸਰਤ ਕਰਨ ਦੇ ਮਾਰੇ ਬੈਰਕਾਂ ਦੇ ਆਲੇ-ਦੁਆਲੇ ਗੇੜੇ ਕੱਢਦੇ। ਗੱਲਾਂਬਾਤਾਂ ਤੇ ਬਹਿਸਾਂ ਵਿਚ ਇਸ ਕਦਰ ਰੁੱਝ ਜਾਂਦੇ ਕਿ ਸੋਚ-ਸਮਝ ਨਾਂ ਦੀ ਚੀਜ਼ ਜਿਵੇਂ ਉਡਾਰੀ ਮਾਰ ਗਈ ਹੁੰਦੀ। ਇਹ ਪਰਿਵਾਰਕ ਜੀਵਨ ਦੀ ਨੀਰਸਤਾ ਦਾ ਸੌ ਗੁਣਾ ਵਡੇਰਾ ਨਜ਼ਾਰਾ ਸੀ ਜਿਸ ਵਿਚ ਉਹਦਾ ਆਨੰਦ, ਉਹਦੀ ਸ਼ਾਨ ਅਤੇ ਸੁੱਖਾਂ ਦਾ ਅੰਸ਼ ਬਹੁਤ ਘਟ ਸੀ। ਸਾਥ ਅਜਿਹੇ ਲੋਕਾਂ ਦਾ ਮਿਲਿਆ ਜਿਹੜੇ ਵੱਖ-ਵੱਖ ਤਰ੍ਹਾਂ ਦੇ ਸੁਭਾਅ ਤੇ ਝੁਕਾਅ ਦੇ ਮਾਲਿਕ ਸਨ। ਸਾਡੇ ਸਭਨਾਂ ਦੇ ਮਨਾਂ ਵਿਚ ਇਸ ਗੱਲੋਂ ਡਾਢੀ ਬੇਚੈਨੀ ਰਹਿੰਦੀ। ਪਰ ਮੈਂ ਤਾਂ ਅਕਸਰ ਇਕੱਲ ਲਈ ਤਰਸ ਜਾਂਦਾ। ਕੁਝ ਵਰ੍ਹਿਆਂ ਮਗਰੋਂ ਮੈਨੂੰ ਇਕਾਂਤ ਮਿਲ ਗਈ। ਮਹੀਨਿਆਂ-ਬੱਧੀ ਜੇਲ੍ਹ ਅਧਿਕਾਰੀਆਂ ਤੋਂ ਬਿਨਾਂ ਕੋਈ ਹੋਰ ਦਿਖਾਈ ਨਾ ਦਿੰਦਾ। ਫੇਰ ਮੈਂ ਚੰਗੇ ਸਾਥੀਆਂ ਦੇ ਸਾਥ ਲਈ ਸਹਿਕਣ ਲੱਗ ਪਿਆ ਸਾਂ। ਹੁਣ ਕਦੇ 1922 ਵਿਚ ਲਖਨਊ ਜ਼ਿਲ੍ਹੇ ਵਿਚ ਇਕੱਠਿਆਂ ਰਹਿ ਕੇ

ਗੁਜ਼ਾਰੇ ਦਿਨ ਚੇਤੇ ਆਉਂਦੇ। ਮੈਨੂੰ ਇਕਾਂਤ ਤਾਂ ਬਹੁਤ ਚੰਗੀ ਲੱਗਦੀ ਹੈ ਪਰ ਪੜ੍ਹਨ-ਲਿਖਣ ਦੀ ਸਹੂਲਤ ਵੀ ਤਾਂ ਹੋਵੇ।

ਫਿਰ ਵੀ ਮੈਨੂੰ ਕਹਿਣਾ ਪਵੇਗਾ ਕਿ ਉਸ ਵੇਲੇ ਦੇ ਸਾਥੀ ਬਾਹਲੇ ਹੀ ਚੰਗੇ ਤੇ ਖੁਸ਼ਮਿਜਾਜ਼ ਸਨ ਜਿਨ੍ਹਾਂ ਨਾਲ ਸਾਡੀ ਚੰਗੀ ਦਾਲ ਗਲਦੀ ਸੀ। ਮੈਨੂੰ ਚੇਤੇ ਆਉਂਦਾ ਏ ਕਿ ਅਸੀਂ ਫੇਰ ਵੀ ਇਕ ਦੂਜੇ ਤੋਂ ਜ਼ਿਚ ਪੈ ਕੇ ਕੁਝ ਸਮੇਂ ਲਈ ਇਕੱਲਿਆਂ ਰਹਿਣਾ ਪਸੰਦ ਕਰਦੇ ਸਾਂ। ਵਧ ਤੋਂ ਵਧ ਜਿਹੜੀ ਇਕਾਂਤ ਮੈਨੂੰ ਮਿਲ ਸਕਦੀ ਸੀ, ਉਹ ਸੀ, ਬੈਰਕ ਵਿਚੋਂ ਨਿਕਲ ਕੇ ਹਾਤੇ ਵਿਚਲੀ ਖੁਲ੍ਹ ਵਿਚ ਜਾ ਬੈਠਦਾ ਸਾਂ। ਬਰਸਾਤ ਦਾ ਮੌਸਮ ਸੀ ਤੇ ਖੁਲ੍ਹ ਵਿਚ ਬੈਠਿਆ ਜਾ ਸਕਦਾ ਸੀ। ਗਰਮੀ ਤੇ ਕਦੇ-ਕਦੇ ਬੂੰਦਾ-ਬਾਂਦੀ ਵਿਚ ਬੈਠ ਕੇ ਮੈਂ ਜ਼ਿਆਦਾ ਤੋਂ ਜ਼ਿਆਦਾ ਵਕਤ ਗੁਜ਼ਾਰਿਆ ਕਰਦਾ ਸਾਂ।

ਖੁਲ੍ਹੇ ਆਸਮਾਨ ਥੱਲੇ ਲੇਟ ਕੇ ਮੈਂ ਬੱਦਲਾਂ ਦੇ ਬਦਲਦੇ ਰੰਗਾਂ ਨੂੰ ਦੇਖ-ਦੇਖ ਖੁਸ਼ ਹੁੰਦਾ ਸਾਂ। ਤੇ ਇਹ ਖ਼ੂਬਸੂਰਤੀ ਮੈਂ ਪਹਿਲਾਂ ਕਦੇ ਨਹੀਂ ਸੀ ਦੇਖੀ।

ਆਹ ! ਮੇਘਮਾਲਾਉ ਕਾ ਯਹ
ਪਲ-ਪਲ ਰੂਪ ਪਲਟਨਾ,
ਕਿਤਨਾ ਮਧੁਰ ਸਪਨਾ ਹੈ ਲੇਟੇ
ਲੇਟੇ ਉਹਨੇਂ ਨਿਰਖਨਾ !

ਲੇਕਿਨ ਉਹ ਵੇਲਾ ਮੇਰੇ ਲਈ ਸੁੱਖ ਤੇ ਆਨੰਦ ਵਾਲਾ ਨਹੀਂ ਸੀ। ਸਗੋਂ ਉਹ ਤਾਂ ਮੇਰੇ ਲਈ ਬੋਝਲ ਸੀ। ਪਰ ਜਿੰਨਾਂ ਚਿਰ ਰੰਗ ਬਦਲਦੇ ਬੱਦਲਾਂ ਨੂੰ ਮੈਂ ਦੇਖਦਾ ਰਹਿੰਦਾ ਉਹ ਮੇਰੇ ਲਈ ਸੁਖਦਾਈ ਹੁੰਦਾ ਤੇ ਮੈਂ ਰਾਹਤ ਮਹਿਸੂਸ ਕਰਦਾ। ਮੈਨੂੰ ਇਦਾਂ ਜਾਪਦਾ ਜਿਵੇਂ ਮੈਂ ਕੋਈ ਨਵੀਂ ਲਭਤ, ਦੁਨੀਆ ਨੂੰ ਲਭਾਈ ਹੋਵੇ ਤੇ ਮੈਨੂੰ ਜਿਵੇਂ ਕੈਦ ਤੋਂ ਆਜ਼ਾਦੀ ਮਿਲ ਗਈ ਹੋਵੇ। ਮੈਨੂੰ ਇਹ ਵੀ ਸਮਝ ਨਹੀਂ ਆ ਰਹੀ ਕਿ ਉਸ ਬਰਸਾਤ ਦੀ ਰੁੱਤ ਨੇ ਮੈਨੂੰ ਏਨਾ ਕਿਉਂ ਪ੍ਰਭਾਵਿਤ ਨਹੀਂ ਸੀ ਕੀਤਾ। ਬਹੁਤ ਵਾਰ ਪਹਾੜਾਂ ਤੋਂ ਇਲਾਵਾ ਸਮੁੰਦਰ ਵਿਚੋਂ ਉਗਦੇ ਤੇ ਛਿਪਦੇ ਸੂਰਜ ਨੂੰ ਮੈਂ ਦੇਖਿਆ-ਮਾਣਿਆਂ ਹੈ ਜਿਸ

ਸਦਕਾ ਮੈਂ ਨਸ਼ਈ ਹੋ ਗਿਆ ਸਾਂ। ਪਰ ਮੈਨੂੰ ਇਹ ਰੋਜ਼-ਮਰ੍ਹਾ ਦੀਆਂ ਗੱਲਾਂ ਜਾਪਦੀਆਂ ਤੇ ਮੇਰਾ ਧਿਆਨ ਹੋਰ ਰੁਝੇਵੇਂ ਮਲ ਲੈਂਦੇ। ਉਸ ਤਰ੍ਹਾਂ ਜੇਲ੍ਹ ਵਿਚ ਬੈਠਿਆਂ ਨੂੰ ਉੱਗਦੇ ਤੇ ਛਿਪਦੇ ਸੂਰਜ ਨੇ ਪ੍ਰਭਾਵਿਤ ਨਹੀਂ ਕਰ ਸਕਣਾ ਹੁੰਦਾ, ਕਿਉਂਕਿ ਦਿਸਹੱਦਾ ਨਜ਼ਰ ਨਹੀਂ ਸੀ ਆਉਂਦਾ ਅਤੇ ਉਂਗਦਾ ਸੂਰਜ ਜੇਲ੍ਹ ਦੀਆਂ ਉੱਚੀਆਂ ਦੀਵਾਰਾਂ ਟੱਪ ਕੇ ਸਾਡੇ ਪਾਸ ਦੇਰ ਨਾਲ ਅਪੜਦਾ। ਰੰਗ-ਬਰੰਗੇ ਚਿੱਤਰਾਂ ਦਾ ਨਾਮੋਨਿਸ਼ਾਨ ਨਹੀਂ ਸੀ ਤੇ ਸਾਡੀਆਂ ਅੱਖਾਂ ਸਦਾ ਘਸਮੈਲੀਆਂ ਜਿਹੀਆਂ ਕੰਧਾਂ ਨੂੰ ਦੇਖਦਿਆਂ-ਦੇਖਦਿਆਂ ਪਥਰਾ ਗਈਆਂ ਸਨ। ਉਹ ਤਰ੍ਹਾਂ-ਤਰ੍ਹਾਂ ਦੇ ਚਾਨਣ, ਛਾਂ ਤੇ ਰੰਗਾਂ ਨੂੰ ਦੇਖਣ ਲਈ ਜਿਵੇਂ ਤਰਸ ਗਈਆਂ ਸਨ। ਪਰ ਜਦੋਂ ਬਰਸਾਤੀ ਬੱਦਲਾਂ ਨੂੰ ਅਠਖੇਲ੍ਹੀਆਂ ਕਰਦਿਆਂ, ਤਰ੍ਹਾਂ-ਤਰ੍ਹਾਂ ਦੀਆਂ ਸ਼ਕਲਾਂ ਬਣਾਉਂਦਿਆਂ, ਵੱਖ-ਵੱਖ ਰੰਗਾਂ ਨੂੰ ਪਹਿਨਦਿਆਂ ਹਵਾਖੋਰੀ ਕਰਨ ਲਈ ਨਿਕਲਦਿਆਂ ਦੇਖਿਆ ਤਾਂ ਮੈਂ ਬਸ ਦੇਖਦਾ ਹੀ ਰਹਿ ਗਿਆ। ਜਦੋਂ ਬੱਦਲ ਮੀਂਹ ਕਣੀ ਲਈ ਰਾਹ ਬਣਾਉਂਦੇ ਤਾਂ ਨੀਲਾ ਆਸਮਾਨ ਦਿੱਸਣ ਲੱਗਦਾ ਤੇ ਜਾਪਦਾ ਜਿਵੇਂ ਉਹ ਅਨੰਤ ਦਾ ਹਿੱਸਾ ਹੋ ਗਿਆ ਹੋਵੇ।

ਹੌਲੀ ਹੌਲੀ ਸਾਨੂੰ ਕੱਸਿਆ ਜਾਣ ਲੱਗ ਪਿਆ ਤੇ ਪਹਿਲਾਂ ਨਾਲੋਂ ਸਖ਼ਤ ਕਾਨੂੰਨ ਲਾਗੂ ਕੀਤੇ ਜਾਣ ਲੱਗ ਪਏ ਸਨ। ਸਰਕਾਰ ਨੇ ਸਾਡੇ ਅੰਦੋਲਨ ਦਾ ਜਾਇਜ਼ਾ ਲੈ ਲਿਆ ਹੋਇਆ ਸੀ ਤੇ ਉਹ ਸਾਨੂੰ ਅਹਿਸਾਸ ਕਰਵਾ ਰਹੀ ਸੀ ਕਿ ਸਾਡੀਆਂ ਕਾਰ ਗੁਜ਼ਾਰੀਆਂ ਤੋਂ ਉਹ ਸਖ਼ਤ ਨਾਰਾਜ਼ ਹੈ। ਇਹਨਾਂ ਕਾਇਦੇ-ਕਾਨੂੰਨਾਂ ਨੂੰ ਲਾਗੂ ਕਰਦਿਆਂ ਜੇਲ੍ਹ ਅਧਿਕਾਰੀਆਂ ਤੇ ਰਾਜਸੀ ਕੈਦੀਆਂ ਵਿਚਾਲੇ ਠਣ ਜਾਣੀ ਜ਼ਰੂਰੀ ਸੀ। ਜੇਲ੍ਹ ਵਿਚ ਰਾਜਸੀ ਕੈਦੀਆਂ ਦੀ ਗਿਣਤੀ ਸੈਂਕੜਿਆਂ ਤੀਕ ਅਪੜ ਚੁੱਕੀ ਹੋਈ ਸੀ ਤੇ ਵਿਰੋਧ ਦਾ ਦਿਖਾਵਾ ਕਰਨ ਲਈ ਕਈ ਮਹੀਨਿਆਂ ਤੀਕ ਮੁਲਾਕਾਤਾਂ ਕਰਨੀਆਂ ਛੱਡ ਦਿੱਤੀਆਂ ਸਨ। ਇਹ ਖਿਆਲ ਕਰਦਿਆਂ ਕਿ ਸਾਡੇ ਵਿਚੋਂ ਕੁਝ ਕੁ ਕੈਦੀ ਝਗੜੇ ਦੀ ਜੜ੍ਹ ਨੇ, ਇਸ ਲਈ ਉਹਨਾਂ ਵਿਚੋਂ ਸੱਤਾਂ ਨੂੰ ਜੇਲ੍ਹ ਦੇ ਦੁਰੇਡੇ ਹਿੱਸੇ ਵਿਚ ਤਬਦੀਲ ਕਰ ਦਿੱਤਾ ਗਿਆ ਜਿਹੜਾ ਬੈਰਕਾਂ ਤੋਂ ਬਾਹਲਾ ਪਰ੍ਹਾਂ ਸੀ। ਇਸ ਤਰ੍ਹਾਂ

ਜਿਨ੍ਹਾਂ ਲੋਕਾਂ ਨੂੰ ਵੱਖ ਕੀਤਾ ਗਿਆ, ਉਨ੍ਹਾਂ ਵਿਚ ਮੈਂ, ਪ੍ਰਸ਼ੋਤਮਦਾਸ ਟੰਡਨ, ਮਹਾਂਦੇਵ ਦੇਸਾਈ, ਜਾਰਜ ਜੌਸਿਫ਼, ਬਾਲ ਕ੍ਰਿਸ਼ਨ ਸ਼ਰਮਾ, ਤੇ ਦੇਵਦਾਸ ਗਾਂਧੀ ਸਾਂ।

ਸਾਨੂੰ ਇਕ ਛੋਟੇ ਜਿਹੇ ਹਾਤੇ ਵਿਚ ਭੇਜਿਆ ਗਿਆ ਤੇ ਉਥੇ ਰਹਿਣ ਵਿਚ ਕੁਝ ਤਕਲੀਫ਼ਾਂ ਵੀ ਸਨ। ਪਰ ਸਭ ਕੁਝ ਤੋਂ ਮੈਨੂੰ ਤਾਂ ਖੁਸ਼ੀ ਹੀ ਹੋਈ। ਇਥੇ ਬਾਹਲੀ ਭੀੜ-ਭਾੜ ਨਹੀਂ ਸੀ ਤੇ ਨਤੀਜੇ ਵਜੋਂ ਥੋੜ੍ਹੀ ਇਕਾਂਤ ਮੈਨੂੰ ਮਿਲ ਗਈ। ਪੜ੍ਹਨ ਤੋਂ ਇਲਾਵਾ ਦੂਜੇ ਕੰਮਾਂ ਲਈ ਵੀ ਫੁਰਸਤ ਹੱਥ ਲੱਗਣ ਲੱਗ ਪਈ। ਸਾਨੂੰ ਦੂਜੇ ਸੰਗੀ ਕੈਦੀਆਂ ਤੋਂ ਨਿਖੇੜ ਦਿਤਾ ਗਿਆ ਸੀ ਤੇ ਬਾਹਰੀ ਦੁਨੀਆ ਤੋਂ ਵੀ ਕਿਉਂਕਿ ਸਭ ਸਿਆਸੀ ਕੈਦੀਆਂ ਲਈ ਅਖ਼ਬਾਰ ਬੰਦ ਕਰ ਦਿੱਤੇ ਗਏ ਸਨ।

ਅਖ਼ਬਾਰ ਨਾ ਆਉਣ ਦੇ ਬਾਵਜੂਦ ਬਾਹਰੋਂ ਕੋਈ ਨਾ ਕੋਈ ਖ਼ਬਰ ਜਿਵੇਂ ਕੰਧਾਂ ਟੱਪ ਕੇ ਸਾਡੇ ਤੀਕ ਅਪੜ ਹੀ ਜਾਂਦੀ। ਮਹੀਨੇ ਵਾਰ ਹੋਣ ਵਾਲੀਆਂ ਮੁਲਾਕਾਤਾਂ ਜਾਂ ਬਾਹਰੋਂ ਆਉਣ ਵਾਲੇ ਖ਼ਤ-ਪੱਤਰਾਂ ਰਾਹੀਂ ਵੀ ਏਧਰ-ਉਧਰ ਦੀਆਂ ਪਤਾ ਲੱਗ ਹੀ ਜਾਂਦੀਆਂ। ਸਾਨੂੰ ਪਤਾ ਚਲਿਆ ਕਿ ਸਾਡੀ ਲੜਾਈ ਢਿੱਲੀ ਪੈ ਗਈ ਹੈ। ਇੰਜ ਜਾਪਣ ਲੱਗਿਆ ਜਿਵੇਂ ਚਮਤਕਾਰੀ ਜੁਗ ਬੀਤ ਗਿਐ ਤੇ ਕਾਮਯਾਬੀ ਧੁੰਦਲੇ ਭਵਿਖ ਵਿਚ ਗੁਆਚਦੀ ਨਜ਼ਰ ਆਉਣ ਲੱਗ ਪਈ। ਬਾਹਰ ਕਾਂਗਰਸ ਦੋ ਹਿੱਸਿਆਂ ਵਿਚ ਵੰਡੀ ਗਈ-ਇਕ ਸੀ ਪ੍ਰੀਵਰਤਨਵਾਦੀ ਤੇ ਦੂਜਾ ਸੀ ਅਪ੍ਰੀਵਰਤਨਵਾਦੀ। ਪਹਿਲੇ ਦਲ ਦੇ ਨੇਤਾ ਦੇਸ਼ ਬੰਧੂ ਦਾਸ ਤੇ ਮੇਰੇ ਪਿਤਾ ਜੀ ਸਨ ਤੇ ਉਹ ਚਾਹੁੰਦੇ ਸਨ ਕਿ ਅਗਲੀਆਂ ਕੇਂਦਰੀ ਤੇ ਸੂਬਾਈ ਕੌਂਸਲਾਂ ਦੀਆਂ ਚੋਣਾਂ ਵਿਚ ਉਹਨਾਂ ਦਾ ਦਲ ਹਿੱਸਾ ਲਵੇ ਅਤੇ ਹੋ ਸਕੇ ਤਾਂ ਕੌਂਸਲਾਂ 'ਤੇ ਕਾਬਜ਼ ਹੋ ਜਾਵੇ। ਦੂਜੇ ਦਲ ਦੇ ਨੇਤਾ ਸਨ ਰਾਜਗੋਪਾਲਾਚਾਰੀਆ ਤੇ ਉਹ ਨਾ-ਮਿਲਵਰਤਣ ਵਾਲੇ ਪੁਰਾਣੇ ਢੰਗ ਵਿਚ ਕਿਸੇ ਵੀ ਤਬਦੀਲੀ ਦੇ ਖਿਲਾਫ਼ ਸਨ। ਗਾਂਧੀ ਜੀ ਤਾਂ ਉਸ ਵੇਲੇ ਜੇਲ੍ਹ ਵਿਚ ਸਨ। ਅੰਦੋਲਨ ਦੇ ਸੁਚੱਜੇ ਆਦਰਸ਼ਾਂ ਨੇ ਸਮੁੰਦਰ ਦੀਆਂ ਲਹਿਰਾਂ ਵਾਂਗ ਸਾਨੂੰ ਬਹੁਤ ਅੱਗੇ ਵਧਾਇਆ ਸੀ ਪਰ ਪਾਰਟੀ

ਅੰਦਰਲੇ ਨਿੱਕੇ-ਮੋਟੇ ਝਗੜਿਆਂ ਤੇ ਤਾਕਤ ਵਿਚ ਆਉਣ ਦੀਆਂ ਸਾਜ਼ਿਸ਼ਾਂ ਨੇ ਸਾਨੂੰ ਜਿਵੇਂ ਭੁੰਜੇ ਲਿਆ ਪਟਕਾਇਆ ਸੀ। ਸਾਨੂੰ ਇਹ ਮਹਿਸੂਸ ਹੁੰਦਾ ਸੀ ਕਿ ਉਤਸ਼ਾਹ ਤੇ ਜੋਸ਼ ਵਿਚ ਆਦਮੀ ਵੱਡੇ ਤੇ ਹਿੰਮਤ ਵਾਲੇ ਕੰਮ, ਰੋਜ਼-ਮਰ੍ਹਾ ਦੇ ਕੰਮਾਂ ਨਾਲੋਂ ਵੀ ਸਹਿਜੇ ਕਰ ਜਾਂਦਾ ਹੈ। ਬਾਹਰ ਦੀਆਂ ਖ਼ਬਰਾਂ ਸਦਕਾ ਸਾਡਾ ਜੋਸ਼ ਮੱਠਾ ਪੈਣ ਲਗਿਆ ਅਤੇ ਮਨ 'ਤੇ ਜੋ ਤਰ੍ਹਾਂ ਤਰ੍ਹਾਂ ਦੇ ਅਸਰ ਹੋ ਰਹੇ ਸਨ, ਦੇ ਕਾਰਣ ਸਾਡੇ ਲਈ ਜੇਲ੍ਹ ਵਿਚ ਰਹਿ ਸਕਣਾ ਹੋਰ ਦੂਭਰ ਹੁੰਦਾ ਜਾ ਰਿਹਾ ਸੀ। ਫਿਰ ਵੀ ਇਹ ਇਕ ਤਸੱਲੀ ਵਾਲੀ ਗੱਲ ਸੀ ਕਿ ਸਾਡੇ ਸਵੈਮਾਣ ਤੇ ਗੌਰਵ ਨੂੰ ਠੇਸ ਨਹੀਂ ਸੀ ਅਪੜੀ ਤੇ ਅਸੀਂ ਸੱਚ ਦੇ ਰਾਹ ਤੁਰਦੇ ਰਹੇ ਭਾਵੇਂ ਉਸ ਦਾ ਨਤੀਜਾ ਕੁਝ ਵੀ ਨਿਕਲਿਆ ਹੋਵੇ। ਅੱਗੋਂ ਕੀ ਹੋਣਾ ਹੈ, ਇਹ ਤਾਂ ਸਾਫ਼ ਦਿਖਾਈ ਦੇ ਰਿਹਾ ਸੀ। ਭਾਵੇਂ ਕੁਝ ਵੀ ਹੋ ਜਾਵੇ, ਸਾਨੂੰ ਪਤਾ ਸੀ ਕਿ ਸਾਡੇ 'ਚੋਂ ਕਈਆਂ ਨੇ ਜ਼ਿੰਦਗੀ ਦਾ ਬਾਹਲਾ ਹਿੱਸਾ ਜੇਲ੍ਹਾਂ ਵਿਚ ਹੀ ਗੁਜ਼ਾਰਨਾ ਹੈ। ਇਸੇ ਤਰ੍ਹਾਂ ਦੀਆਂ ਗੱਲਾਂ ਅਸੀਂ ਅਕਸਰ ਕਰਦੇ ਤੇ ਮੈਨੂੰ ਕੱਲ੍ਹ ਵਾਂਗ ਚੇਤੇ ਹੈ ਕਿ ਜਾਰਜ ਜੌਸਿਫ਼ ਨਾਲ ਮੇਰੀ ਇਸ ਤਰ੍ਹਾਂ ਦੀ ਗੱਲਬਾਤ ਹੋਈ ਸੀ ਅਤੇ ਅਸੀਂ ਇਸੇ ਨਤੀਜੇ 'ਤੇ ਅਪੜੇ ਸਾਂ। ਬਸ ਉਸ ਦਿਨ ਤੋਂ ਜੌਸਿਫ਼ ਦਿਨ-ਬ-ਦਿਨ ਸਾਡੇ ਪਾਸੋਂ ਦੂਰ ਹੀ ਨਹੀਂ ਹੁੰਦੇ ਗਏ ਸਗੋਂ ਸਾਡੇ ਕੱਟੜ ਆਲੋਚਕ ਵੀ ਬਣ ਗਏ। ਨਹੀਂ ਜਾਣਦਾ ਕਿ ਲਖਨਊ ਜੇਲ੍ਹ ਵਿੱਚ ਉਸ ਸ਼ਾਮ ਹੋਈ ਗੱਲਬਾਤ ਉਹਨਾਂ ਨੂੰ ਯਾਦ ਵੀ ਹੈ ਕਿ ਨਹੀਂ ?

ਅਸੀਂ ਹਰ ਰੋਜ਼ ਕਸਰਤ ਕਰਨ ਤੋਂ ਇਲਾਵਾ ਕੰਮਾਂ ਵਿਚ ਰੁੱਝੇ ਰਹਿੰਦੇ। ਕਸਰਤ ਕਰਨ ਲਈ ਅਸੀਂ ਉਸ ਛੋਟੇ ਜਿਹੇ ਹਾਤੇ ਦੇ ਨਾਲ ਨਾਲ ਚੱਕਰ ਕੱਢਦਿਆਂ ਦੌੜਦੇ ਰਹਿੰਦੇ। ਜਾਂ ਫੇਰ ਬੈਲਾਂ ਵਾਂਗ ਵਿਹੜੇ ਵਿਚਲੇ ਖੂਹ ਵਿਚੋਂ ਚਮੜੇ ਦੇ ਢੋਲ ਨੂੰ ਖਿਚਦੇ ਤੇ ਇੰਜ ਅਸੀਂ ਆਪਣੇ ਲਈ ਉਗਾਈਆਂ ਸਬਜ਼ੀਆਂ ਨੂੰ ਪਾਣੀ ਵੀ ਲਾਉਂਦੇ। ਸਾਡੇ ਵਿਚੋਂ ਬਾਹਲੇ ਲੋਕ ਰੋਜ਼ਾਨਾ ਥੋੜ੍ਹਾ-ਬਹੁਤਾ ਸੂਤ ਵੀ ਕੱਤਦੇ। ਮਗਰ ਸਰਦੀ ਦੀ ਰੁੱਤੇ ਲੰਮੀਆਂ ਰਾਤਾਂ ਨੂੰ ਪੜ੍ਹਨਾ ਹੀ ਮੇਰਾ ਸ਼ੌਕ ਸੀ। ਸੁਪਰਿੰਟੈਂਡੈਂਟ ਜਦੋਂ

ਵੀ ਆਉਂਦਾ ਮੈਨੂੰ ਪੜ੍ਹਦਿਆਂ ਹੀ ਵੇਖਦਾ। ਸੋ ਉਸਨੂੰ ਇਹ ਗੱਲ ਰੜਕੀ ਤੇ ਇਕ ਵਾਰ ਉਹਨੇ ਕੁਝ ਕਿਹਾ ਵੀ ਸੀ। ਉਸਨੇ ਤਾਂ ਇਥੋਂ ਤੀਕ ਵੀ ਕਿਹਾ ਸੀ ਕਿ ਉਹਨੇਂ ਇਸ ਤਰ੍ਹਾਂ ਦਾ ਪੜ੍ਹਨਾ ਤਾਂ ਬਾਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਹੀ ਛੱਡ ਦਿੱਤਾ ਸੀ। ਇਸ ਤਰ੍ਹਾਂ ਪੜ੍ਹਨਾ ਛੱਡ ਦੇਣ ਨਾਲ ਉਸ ਬਹਾਦਰ ਅੰਗ੍ਰੇਜ਼ ਕਰਨਲ ਨੂੰ ਇਹ ਫਾਇਦਾ ਅਪੜਿਆ ਕਿ ਬੇਚੈਨੀ ਪੈਦਾ ਕਰਨ ਵਾਲੇ ਵਿਚਾਰ ਉਹਦੇ ਨੇੜਿਉਂ ਦੀ ਵੀ ਨਹੀਂ ਲੰਘ ਸਕੇ ਤੇ ਸ਼ਾਇਦ ਇਸੇ ਕਾਰਣ ਬਾਅਦ ਵਿਚ ਉਹ ਸੰਯੁਕਤ ਪ੍ਰਾਂਤ ਦੇ ਇਨਸਪੈਕਟਰ ਜਨਰਲ ਦੇ ਅਹੁਦੇ ਤੀਕ ਪੁਜ ਸਕਿਆ।

ਸਰਦੀਆਂ ਦੀਆਂ ਲੰਬੀਆਂ ਰਾਤਾਂ ਵਿਚ ਸਾਫ਼ ਆਸਮਾਨ ਸਾਡਾ ਧਿਆਨ ਮਲ ਲੈਂਦਾ ਤੇ ਕੁਝ ਨਕਸ਼ਾਂ ਦੀ ਮਦਦ ਨਾਲ ਅਸੀਂ ਕੁਝ ਤਾਰਿਆਂ ਨੂੰ ਪਛਾਣਨ ਜੋਗੇ ਹੋ ਗਏ ਸਾਂ। ਹਰ ਰਾਤ ਅਸੀਂ ਉਹਨਾਂ ਦੀ ਆਮਦ ਨੂੰ ਉਡੀਕਦੇ ਜਿਵੇਂ ਕਿਸੇ ਜਾਣੇ-ਪਛਾਣੇ ਸਜਣ ਨੂੰ ਉਡੀਕਦਿਆਂ ਖੁਸ਼ੀ ਮਹਿਸੂਸ ਹੁੰਦੀ ਹੈ।

ਇੰਜ ਸਾਡਾ ਵਕਤ ਲੰਘ ਜਾਂਦਾ। ਲੰਘਦੇ ਦਿਨ ਮਹੀਨਿਆਂ ਵਿਚ ਬਦਲਦੇ ਜਾਂਦੇ। ਰੋਜ਼-ਮਰ੍ਹਾ ਦੀ ਜ਼ਿੰਦਗੀ ਸਾਡੀ ਆਦਤ ਬਣ ਗਈ ਸੀ। ਲੇਕਿਨ ਪਿੱਛੇ ਘਰਾਂ ਵਿਚ ਸਾਰਾ ਭਾਰ ਸਾਡੀਆਂ ਮਾਵਾਂ, ਭੈਣਾਂ ਜਾਂ ਪਤਨੀਆਂ ਦੇ ਮੋਢਿਆਂ 'ਤੇ ਆਣ ਪਿਆ ਸੀ। ਉਡੀਕ-ਉਡੀਕ ਉਹ ਹੰਭ ਗਈਆਂ ਸਨ। ਕਿਉਂਕਿ ਉਹਨਾਂ ਦੇ ਪਿਆਰੇ ਤੇ ਲਾਡਲੇ ਜੇਲ੍ਹਾਂ ਵਿਚ ਬੰਦ ਸਨ। ਸੋ ਉਹਨਾਂ ਨੂੰ ਜੇਲ੍ਹ ਤੋਂ ਬਾਹਰਲੀ ਖੁਲ੍ਹ ਰੜਕਦੀ।

ਦਸੰਬਰ 1921 ਵਿਚ ਮੇਰੀ ਗ੍ਰਿਫਤਾਰੀ ਤੋਂ ਮਗਰੋਂ ਇਲਾਹਾਬਾਦ ਵਿਚ ਸਾਡੇ ਘਰ, ਆਨੰਦ ਭਵਨ, ਵਿਚ ਪੁਲਸ ਦਾ ਆਉਣਾ-ਜਾਣਾ ਸ਼ੁਰੂ ਹੋ ਗਿਆ। ਉਹ ਸਾਡੇ ਘਰ ਜੁਰਮਾਨੇ ਵਸੂਲ ਕਰਨ ਲਈ ਆਉਂਦੇ ਜਿਹੜੇ ਮੈਨੂੰ ਤੇ ਪਿਤਾ ਜੀ ਨੂੰ ਕੀਤੇ ਗਏ ਹੁੰਦੇ। ਕਾਂਗਰਸ ਦੀ ਨੀਤੀ ਇਹ ਸੀ ਕਿ ਜ਼ੁਰਮਾਨਾ ਨਾ ਤਾਰਿਆ ਜਾਏ। ਇਸ ਲਈ ਪੁਲਿਸ ਆਈ ਹੀ ਰਹਿੰਦੀ ਤੇ ਕੁਝ ਨਾ ਕੁਝ ਫ਼ਰਨੀਚਰ ਕੁਰਕ ਕਰਕੇ ਉਠਾ ਲਿਜਾਂਦੀ।

ਚਾਰ ਕੁ ਵਰ੍ਹਿਆਂ ਦੀ ਮੇਰੀ ਛੋਟੀ ਜਿਹੀ ਧੀ ਇੰਦਰਾ ਨੂੰ ਇਸ ਤਰ੍ਹਾਂ ਦੀ ਰੋਜ਼-ਰੋਜ਼ ਦੀ ਲੁੱਟ ਤੇ ਗੁੱਸਾ ਆਉਂਦਾ। ਤੇ ਉਸ ਨੇ ਆਪਣੇ ਗੁੱਸੇ ਦਾ ਪ੍ਰਗਟਾਵਾ ਪੁਲਿਸ ਵਾਲਿਆਂ ਸਾਹਮਣੇ ਕਰ ਵੀ ਦਿੱਤਾ। ਮੈਨੂੰ ਜਾਪਦੈ ਕਿ ਉਹਦੀ ਆਉਣ ਵਾਲੀ ਜ਼ਿੰਦਗੀ 'ਤੇ ਵੀ ਇਹਨਾਂ ਘਟਨਾਵਾਂ ਦਾ ਅਸਰ ਹੋਵੇਗਾ।

ਜੇਲ੍ਹ ਵਿਚ ਪੂਰੀ ਕੋਸ਼ਿਸ਼ ਕੀਤੀ ਜਾਂਦੀ ਸਾਨੂੰ ਇਖਲਾਕੀ ਕੈਦੀਆਂ ਤੋਂ ਅੱਡ ਰੱਖਿਆ ਜਾਵੇ। ਮਾਮੂਲੀ ਤੌਰ 'ਤੇ ਸਿਆਸੀ ਕੈਦੀਆਂ ਲਈ ਅਲਗ ਜੇਲ੍ਹਾਂ ਮੁਕਰਰ ਕਰ ਦਿੱਤੀਆਂ ਗਈਆਂ ਸਨ। ਲੇਕਿਨ ਬਿਲਕੁਲ ਵੱਖ ਕਰ ਸਕਣਾ ਤਾਂ ਸੰਭਵ ਨਹੀਂ ਸੀ ਅਤੇ ਅਸੀਂ ਅਕਸਰ ਉਹਨਾਂ ਕੈਦੀਆਂ ਨੂੰ ਮਿਲ ਲਿਆ ਕਰਦੇ ਸਾਂ। ਸੋ ਇਸ ਤਰ੍ਹਾਂ ਦੀਆਂ ਮੇਲ-ਮੁਲਾਕਾਤਾਂ ਅਤੇ ਆਪਣੇ ਤਜ਼ਰਬੇ ਰਾਹੀਂ ਸਾਨੂੰ ਪਤਾ ਲੱਗ ਗਿਆ ਸੀ ਕਿ ਉਹਨਾਂ ਦਿਨਾਂ ਵਿਚ ਜੇਲ੍ਹ ਅੰਦਰ ਜ਼ਿੰਦਗੀ ਕਿਹੋ ਜਿਹੀ ਹੁੰਦੀ ਸੀ। ਮਾਰ-ਕੁਟ, ਰਿਸ਼ਵਤ ਤੇ ਬੇਈਮਾਨੀ ਤਾਂ ਉਥੇ ਆਮ ਜਿਹੀ ਗੱਲ ਸੀ। ਉਥੋਂ ਦੇ ਭੋਜਨ ਨੂੰ ਕਦੇ ਵੀ ਚੰਗੀ ਤਰ੍ਹਾਂ ਨਹੀਂ ਖਾ ਸਕਿਆ। ਕਰਮਚਾਰੀ ਚਜ ਦੇ ਨਹੀਂ ਸਨ ਤੇ ਉਹਨਾਂ ਨੂੰ ਤਨਖਾਹਾਂ ਬਹੁਤ ਘਟ ਮਿਲਦੀਆਂ ਸਨ। ਪਰ ਇਸ ਘਾਟ ਨੂੰ ਪੂਰਿਆਂ ਕਰਨ ਲਈ ਕੈਦੀਆਂ ਨਾਲ ਮੁਲਾਕਾਤ ਕਰਨ ਆਇਆਂ ਕੋਲੋਂ ਕੁਝ ਨਾ ਕੁਝ ਮੁੱਠਣ ਲਈ ਰਾਹ ਲੱਭੇ ਜਾਂਦੇ। ਜੇਲ੍ਹਰਾਂ, ਉਹਨਾਂ ਦੇ ਸਹਾਇਕਾਂ ਤੇ ਵਾਰਸਾਂ ਦੇ ਫ਼ਰਜ਼ ਤੇ ਜ਼ਿੰਮੇਦਾਰੀਆਂ ਜੇਲ੍ਹ ਮੈਨੂਅਲ ਅਨੁਸਾਰ ਇੰਨੀਆਂ ਜ਼ਿਆਦਾ ਤੇ ਤਰ੍ਹਾਂ-ਤਰ੍ਹਾਂ ਦੀਆਂ ਸਨ ਕਿ ਉਹਨਾਂ ਨੂੰ ਈਮਾਨਦਾਰੀ ਨਾਲ ਨਿਭਾ ਸਕਣਾ ਅਸੰਭਵ ਸੀ। ਸੰਯੁਕਤ ਪ੍ਰਾਂਤ (ਸ਼ਾਇਦ ਦੂਜੇ ਪ੍ਰਾਂਤਾਂ ਵਿਚ ਵੀ) ਵਿਚ ਕੈਦੀਆਂ ਨੂੰ ਸੁਧਾਰਨ ਜਾਂ ਉਹਨਾਂ ਨੂੰ ਚੰਗੀਆਂ ਆਦਤਾਂ ਜਾਂ ਕੰਮ-ਧੰਦੇ ਸਿਖਾਉਣ ਨਾਲ ਜੇਲ੍ਹਾਂ ਦਾ ਜਿਵੇਂ ਕੋਈ ਨਾਤਾ ਨਹੀਂ ਸੀ। ਜੇਲ੍ਹ ਵਿਚ ਮੁਸ਼ਕਤ ਦਾ ਭਾਵ ਕੈਦੀ ਨੂੰ ਜ਼ਿਚ ਕਰਨਾ ਸੀ ਤਾਂ ਜੋ ਮੁੜ ਕੇ ਜੇਲ੍ਹ ਵਲ ਮੂੰਹ ਕਰਨ ਤੋਂ ਤੌਬਾ ਕਰ ਸਕੇ।

ਬੀਤੇ ਕੁਝ ਵਰ੍ਹਿਆਂ ਵਿਚ ਕੁਝ ਸੁਧਾਰ ਹੋਏ ਹਨ। ਖਾਣਾ ਕੁਝ ਚੰਗਾ ਮਿਲਣ ਲੱਗ ਪਿਐ, ਤੇ ਇਸੇ ਤਰ੍ਹਾਂ ਪਹਿਰਾਵੇ ਵਿਚ ਵੀ ਕੁਝ ਸੁਧਾਰ ਦੇਖਣ ਨੂੰ ਮਿਲਿਐ। ਰਾਜਸੀ ਕੈਦੀਆਂ ਦੇ ਬਾਹਰ ਚਲੇ ਜਾਣ ਤੇ ਅੰਦੋਲਨ ਕਰਦੇ ਰਹਿਣ ਸਦਕਾ ਇਹ ਸੁਧਾਰ ਹੋਇਐ। ਨਾ-ਮਿਲਵਰਤਣ ਦੇ ਕਾਰਣ ਵਾਰਡਰਾਂ ਦੀਆਂ ਤਨਖਾਹਾਂ ਵਿਚ ਵੀ ਕਾਫੀ ਵਾਧਾ ਹੋਇਆ ਹੈ ਤਾਂ ਜੋ ਉਹ 'ਸਰਕਾਰ' ਲਈ ਵਫਾ ਪਾਲ ਸਕਣ। ਲੜਕਿਆਂ ਤੇ ਛੋਟੀ ਉਮਰ ਦੇ ਕੈਦੀਆਂ ਨੂੰ ਪੜ੍ਹਾਉਣ-ਲਿਖਾਉਣ ਲਈ ਵੀ ਕੁਝ ਸੁਧਾਰ ਹੋ ਸਕਿਐ। ਪਰ ਇਹਨਾਂ ਸੁਧਾਰਾਂ ਦੇ ਬਾਵਜੂਦ ਅਸਲ ਹੱਲ ਨਹੀਂ ਲਭਿਆ ਗਿਆ ਤੇ ਹਾਲਾਂ ਵੀ ਪੁਰਾਣੀ ਪਰਪਾਟੀ ਚਲੀ ਆ ਰਹੀ ਹੈ।

ਬਹੁਤੀ ਵਾਰੀ ਰਾਜਸੀ ਕੈਦੀਆਂ ਨੂੰ ਵੀ ਉਹੀ ਨਿਯਮਤ ਵਿਹਾਰ ਬਰਦਾਸ਼ਤ ਕਰਨਾ ਪੈਂਦਾ ਜਿਹੜਾ ਕਿ ਆਮ ਕੈਦੀਆਂ ਲਈ ਹੁੰਦਾ। ਉਹਨਾਂ ਨੂੰ ਕੋਈ ਉਚੇਚਾ ਅਧਿਕਾਰ ਨਹੀਂ ਸੀ ਮਿਲਿਆ ਹੋਇਆ ਪਰ ਆਮ ਕੈਦੀਆਂ ਨਾਲੋਂ ਜ਼ਿਆਦਾ ਤਿੱਖੇ ਤੇ ਸਮਝਦਾਰ ਹੋਣ ਸਦਕਾ ਉਹਨਾਂ ਕੋਲੋਂ ਨਾ ਕੋਈ ਫਾਇਦਾ ਲਿਆ ਜਾ ਸਕਦਾ ਸੀ ਤੇ ਨਾ ਹੀ ਉਹਨਾਂ ਨਾਲ ਕੋਈ ਠੱਗੀ-ਠੋਰੀ ਹੀ ਚਲ ਸਕਦੀ ਸੀ। ਤੇ ਇਹੀ ਕਾਰਣ ਸੀ ਕਿ ਕਰਮਚਾਰੀ ਖ਼ੁਦ ਹੀ ਉਹਨਾ ਨੂੰ ਪਸੰਦ ਨਹੀਂ ਸਨ ਕਰਦੇ। ਸੋ ਜਦੋਂ ਮੌਕਾ ਹੱਥ ਲਗਦਾ ਉਹਨਾਂ ਨੂੰ ਜੇਲ੍ਹ ਦੇ ਕਾਇਦੇ-ਕਾਨੂੰਨ ਤੋੜਦਿਆਂ ਦੇਖਦੇ ਤਾਂ ਸਖ਼ਤ ਸਜ਼ਾ ਦਿਲਾਈ ਜਾਂਦੀ। ਇਸ ਤਰ੍ਹਾਂ ਹੀ ਕਾਨੂੰਨ ਤੋੜਨ ਵਾਲਾ 15-16 ਵਰ੍ਹਿਆਂ ਦਾ ਇਕ ਮੁੰਡਾ ਜਿਹੜਾ ਆਪਣੇ ਆਪ ਨੂੰ 'ਆਜ਼ਾਦ' ਕਹਿੰਦਾ ਸੀ, ਨੂੰ ਬੈਂਤਾਂ ਦੀ ਸਜ਼ਾ ਦਿੱਤੀ ਗਈ। ਉਹਨੂੰ ਨੰਗਿਆਂ ਕਰਕੇ ਟਿਕਟਿਕੀ ਨਾਲ ਬੰਨ੍ਹਣ ਮਗਰੋਂ ਬੈਂਤ ਉਹਦੇ ਉਪਰ ਵਰ੍ਹਾਏ ਗਏ ਤੇ ਜਿਵੇਂ ਹੀ ਬੈਂਤ ਉਹਦੇ ਜੁੱਸੇ ਤੇ ਲਗਦੀ; ਉਹਦੀ ਚੰਮੜੀ ਉਧੇੜ ਲਿਜਾਂਦੀ, ਪਰ ਉਸ ਪਿਉ ਦੇ ਪੁੱਤ ਦੇ ਮੂੰਹੋਂ 'ਮਹਾਤਮਾ ਗਾਂਧੀ ਦੀ ਜੈ' ਨਿਕਲਦੀ। ਉਹ ਮੁੰਡਾ ਜਦੋਂ ਤੀਕ ਹੋਸ਼ ਨਹੀਂ ਗੁਆ ਬੈਠਾ, ਬਸ ਇਹੀ ਨਾਅਰਾ ਲਗਾਉਂਦਾ ਰਿਹਾ

ਅਤੇ ਉਹੀ ਲੜਕਾ ਮਗਰੋਂ ਜਿਹੇ ਉੱਤਰੀ ਭਾਰਤ ਦੇ ਦਹਿਸ਼ਤਗਰਦਾਂ ਦੇ ਦਲ ਦਾ ਨੇਤਾ ਬਣਿਆ।

*—ਜਵਾਹਰ ਲਾਲ ਨਹਿਰੂ ਦੀ ਆਤਮ-ਕਥਾ*
*'ਮੇਰੀ ਕਹਾਣੀ' ਚੋਂ*

# ਡਾ. ਰਾਜਿੰਦਰ ਪ੍ਰਸ਼ਾਦ
## 1. ਜੇਲ੍ਹ ਵਿੱਚ

ਹਜ਼ਾਰੀਬਾਗ ਦੇ ਜੇਲ੍ਹਰ ਬਾਬੂ ਨਾਰਾਇਣ ਪ੍ਰਸ਼ਾਦ ਪਹਿਲਾਂ ਤੋਂ ਹੀ ਮੇਰੇ ਵਾਕਿਫ਼ ਸਨ। ਉਹਨਾਂ ਦੇ ਵੱਡੇ ਭਰਾਤਾ ਸਾਡੇ ਸਕੂਲ ਵਿਚ ਹੀ ਪੜ੍ਹਿਆ ਕਰਦੇ ਸਨ ਅਤੇ ਮੇਰੇ ਦੋਸਤ ਸਨ। ਕਦੇ-ਕਦੇ ਮੈਂ ਉਹਨਾਂ ਦੇ ਘਰ ਜਾਇਆ ਕਰਦਾ ਸਾਂ। ਬਾਬੂ ਨਾਰਾਇਣ ਪ੍ਰਸ਼ਾਦ ਬੜੇ ਨਿਪੁੰਨ ਅਫ਼ਸਰ ਸਨ। ਉਹਨਾਂ ਨੇ ਮੈਨੂੰ ਰਾਮ ਦਿਆਲ ਬਾਬੂ, ਸ੍ਰੀ ਬਾਬੂ ਤੇ ਬਿਪਿਨ ਬਾਬੂ ਪ੍ਰਭ੍ਰਿਤਿ ਦੇ ਨਾਲ ਹੀ ਰਖਿਆ। ਜੇਲ੍ਹ ਵਿਚ ਮੇਰਾ ਵਕਤ ਪੜ੍ਹਨ ਤੋਂ ਇਲਾਵਾ ਸੂਤ ਕੱਤਣ ਵਿਚ ਬੀਤਦਾ। ਸੁਪਰਿੰਟੈਂਡੈਂਟ ਮੇਜਰ ਏਯੰਗਰ ਨੂੰ ਕਹਿ ਕੇ ਮੈਂ ਉਸ ਕਾਰਖ਼ਾਨੇ ਵਿਚ ਬੁਣਾਈ ਕਰਨ ਲਗਿਆ ਜਿਸ ਵਿਚ ਕਪੜਾ ਤੇ ਨਵਾਰ ਬੁਣੇ ਜਾਂਦੇ ਸਨ। ਇਹਨਾਂ ਪੰਜਾਂ ਛੇਆਂ ਮਹੀਨਿਆਂ ਵਿਚ ਕੋਈ ਦੋ ਸੌ ਗਜ਼ ਨਵਾਰ ਤੇ 14-15 ਗਜ਼ ਕਪੜਾ ਬੁਣ ਲਿਆ ਸੀ। ਪਰ ਉਹ ਕਪੜਾ ਚਰਖੇ ਦੇ ਸੂਤ ਤੋਂ ਨਹੀਂ ਸੀ ਬੁਣਿਆ ਗਿਆ ਇਸ ਲਈ ਮੈਂ ਉਥੇ ਹੀ ਛੱਡ ਆਇਆ ਸਾਂ। ਪਰ ਆਉਣ ਲਗਿਆਂ ਨਵਾਰ ਮੈਂ ਖਰੀਦ ਕੇ ਲੈ ਆਇਆ ਸਾਂ। ਜੁਲਾਈ ਦੇ ਪਹਿਲੇ ਹਫ਼ਤੇ ਮੈਂ ਗ੍ਰਿਫਤਾਰ ਹੋਇਆ ਸਾਂ ਤੇ ਦਸੰਬਰ ਦੇ ਅਖ਼ੀਰ ਵਿਚ ਰਿਹਾਅ ਹੋਇਆ ਸਾਂ। ਵਕਤ ਲੰਘਦਿਆਂ ਦੇਰ ਨਹੀਂ ਲੱਗੀ।

ਇਸ ਦੌਰਾਨ ਸ੍ਰੀ ਦੀਪ ਨਾਰਾਇਣ ਸਿੰਹ ਵੀ ਉਥੇ ਅਪੜ ਗਏ। ਉਹ ਵੀ ਸਾਡੇ ਨਾਲ ਹੀ ਰਹੇ ਅਤੇ ਦੱਖਣੀ ਅਫ਼ਰੀਕਾ ਵਾਲੇ ਸਵਾਮੀ ਭਵਾਨੀ ਦਿਆਲ ਵੀ ਉਸੇ ਵਾਰਡ ਵਿਚ ਰਹਿੰਦੇ ਸਨ। ਦੂਜੇ

ਵਾਰਡ ਵਿਚ ਰਹਿਣ ਵਾਲੇ ਸਾਥੀ ਜੇਲ੍ਹਰ ਤੋਂ ਪੁੱਛ ਕੇ ਕਦੇ-ਕਦੇ ਸਾਨੂੰ ਮਿਲ-ਗਿਲ ਜਾਂਦੇ ਜਾਂ ਫੇਰ ਅਸੀਂ ਹੰਭਲਾ ਮਾਰਦੇ। ਕੋਈ ਤਕਲੀਫ਼ ਨਹੀਂ ਸੀ। ਹਾਂ, ਕਿਤਾਬਾਂ ਦੇ ਮਾਮਲੇ ਵਿਚ ਪਾਬੰਦੀ ਸੀ। ਮੈਜਿਸਟ੍ਰੇਟ ਜਾਂ ਪੁਲਿਸ ਰਾਹੀਂ 'ਪਾਸ' ਕੀਤੀ ਕਿਤਾਬ ਹੀ ਸਾਡੇ ਤੀਕ ਅਪੜ ਸਕਦੀ ਸੀ। 'ਪਾਸ' ਕਰਨ ਵਾਲੇ ਲੋਕ ਬਾਹਲੇ ਪੜ੍ਹੇ ਲਿਖੇ ਲੋਕ ਨਹੀਂ ਸਨ ਜਾਪਦੇ। ਜਿਸ ਕਿਤਾਬ ਦੇ ਨਾਲ 'ਪੁਲੀਟੀਕਲ' ਜਾਂ 'ਪਾਲਿਟਿਕਸ' ਵਰਗਾ ਸ਼ਬਦ ਲਗਿਆ ਹੁੰਦਾ, ਉਹ ਉਸ ਕਿਤਾਬ ਨੂੰ ਕਦੇ ਵੀ 'ਪਾਸ' ਨਹੀਂ ਮਨ ਹੋਣ ਦਿੰਦੇ। ਜੇ ਇਹਨਾਂ ਲਫ਼ਜ਼ਾਂ ਦੀ ਵਰਤੋਂ ਤੋਂ ਬਿਨਾਂ, ਭਾਵੇਂ ਕੋਈ ਕਿਤਾਬ ਉਹਨਾਂ ਦੇ ਨਜ਼ਰੀਏ ਦੇ ਕਿੰਨੀਂ ਵੀ ਖ਼ਿਲਾਫ਼ ਹੋਵੇ, ਉਹਨੂੰ 'ਪਾਸ' ਕਰ ਦਿੰਦੇ। ਮਿਸਾਲ ਵਜੋਂ ਇਕ ਗੱਲ ਤਾਂ ਸੁਣੋ :

ਕਿਸੇ ਨੇ ਕਾਲਜਾਂ ਵਿਚ ਪੜ੍ਹਾਈ ਜਾਣ ਵਾਲੀ 'ਇਕਨੌਮਿਕਸ' ਦੀ ਕੋਈ ਕਿਤਾਬ ਮੰਗਵਾ ਭੇਜੀ ਜਿਸ ਦਾ ਨਾਮ ਸੀ—'ਟੈਕਸਟ ਬੁਕ ਆਫ਼ ਪੁਲੀਟੀਕਲ ਇਕਾਨੋਮੀ' ਜਿਸ ਨੂੰ ਉਹਨਾਂ ਨੇ ਇਸ ਲਈ ਰੱਦ ਕਰ ਦਿੱਤਾ ਕਿਉਂਕਿ ਉਹਦੇ ਨਾਮ ਨਾਲ 'ਪੋਲੀਟੀਕਲ' ਲਫ਼ਜ਼ ਜੁੜਿਆ ਹੋਇਆ ਸੀ। ਲੇਕਿਨ 'ਏ. ਬੀ. ਸੀ. ਆਫ਼ ਇਕਾਨੋਮੀ' ਤੇ 'ਥਿਊਰੀ ਆਫ਼ ਲੇਬਰ ਕਲਾਸ' ਨੂੰ 'ਪਾਸ' ਕਰਨ ਲਗਿਆਂ ਉਹਨਾਂ ਨੇ ਰਤਾ ਢਿੱਲ ਨਹੀਂ ਸੀ ਕੀਤੀ। 'ਪਾਸ' ਹੋਈਆਂ ਦੋਹਾਂ ਕਿਤਾਬਾਂ ਵਿਚੋਂ ਪਹਿਲੀ ਨੂੰ ਤਾਂ ਪਤਾ ਨਹੀਂ ਕੀ ਸਮਝ ਕੇ 'ਪਾਸ' ਕੀਤਾ ਹੋਵੇਗਾ, ਪਰ ਸਾਡਾ ਅੰਦਾਜ਼ਾ ਸੀ ਕਿ ਦੂਜੀ ਕਿਤਾਬ ਨੂੰ ਉਹਨਾਂ ਨੇ ਸਮਝਿਆ ਹੋਣੈ ਕਿ ਇਸ ਕਿਤਾਬ ਵਿਚ ਅਜਿਹੇ ਲੋਕਾਂ ਦੇ ਮਨ-ਬਹਿਲਾਵੇ ਬਾਰੇ ਲਿਖਿਆ ਹੋਵੇਗਾ ਜਿਹਨਾਂ ਕੋਲ ਵਿਹਲ ਹੁੰਦੀ ਹੈ।

ਜੇਲ੍ਹ ਵਿਚ ਹੀ ਮੈਂ ਸੋਚਿਆ ਕਿ ਗਾਂਧੀ ਜੀ ਦੇ ਲੇਖ 'ਹਫ਼ਤਾਵਾਰੀ' ਦੀਆਂ ਫਾਈਲਾਂ ਵਿਚੋਂ ਹੀ ਪੜ੍ਹੇ ਜਾਣ। ਭਾਵੇਂ ਮਦਰਾਸ ਦੇ ਪ੍ਰਕਾਸ਼ਕ ਸ਼੍ਰੀ ਗਣੇਸ਼ ਨੇ ਉਹਨਾਂ ਨੂੰ ਇਕੱਠਿਆਂ ਕਰਕੇ ਇਕ ਕਿਤਾਬ ਵਿਚ ਛਾਪਿਆ ਹੈ ਤੇ ਉਹਦੀ ਲੰਬੀ ਭੂਮਿਕਾ ਮੈਂ ਹੀ ਲਿਖੀ ਹੈ। ਫੇਰ ਵੀ ਮੇਰੇ ਮਨ ਵਿਚ ਆਈ ਕਿ ਜੇ ਇਕੋ ਵਿਸ਼ੇ ਦੇ ਸਭ ਲੇਖਾਂ ਨੂੰ ਵੱਖ-ਵੱਖ ਸੰਗ੍ਰਹਿਆਂ ਦੇ ਰੂਪ ਵਿਚ ਛਾਪਿਆ ਜਾਏ ਤਾਂ ਸ਼ੁਰੂ ਵਿਚ ਛੋਟੀ

ਜਿਹੀ ਭੂਮਿਕਾ ਰਾਹੀਂ ਉਹਨਾਂ ਦੇ ਸੰਖੇਪ ਜਿਹੇ ਅਰਥ ਦੇ ਦਿਤੇ ਜਾਣ ਤਾਂ ਜੋ ਪਾਠਕ ਥੋੜ੍ਹੇ ਸ਼ਬਦਾਂ ਵਿਚ ਉਹਨਾਂ ਬਾਰੇ ਜਾਣ ਸਕੇ ਤੇ ਇਸ ਤੋਂ ਮਗਰੋਂ ਉਹਨਾਂ ਦੇ ਆਪਣੇ ਸ਼ਬਦਾਂ ਵਿਚ ਵਿਸਥਾਰ ਨਾਲ ਇਕ ਥਾਂ ਤੋਂ ਜਾਣਕਾਰੀ ਹਾਸਿਲ ਕਰ ਸਕੇ, ਤਾਂ ਜ਼ਿਆਦਾ ਚੰਗਾ ਸਿੱਧ ਹੋਵੇਗਾ। ਇਸ ਲਈ ਮੈਂ ਉਹਨਾਂ ਲੇਖਾਂ ਨੂੰ ਕਈ ਹਿੱਸਿਆਂ ਵਿਚ ਵੰਡ ਲਿਆ ਜਿਵੇਂ—ਅਹਿੰਸਾ, ਸਵੈਰਾਜ, ਸਤਿਆਗ੍ਰਹਿ, ਸਿੱਖਿਆ, ਖਾਦੀ ਆਦਿ। ਫੇਰ ਹਰ ਵਿਸ਼ੇ ਤੇ ਛੋਟਾ ਜਿਹਾ ਲੇਖ ਲਿਖਿਆ ਜਿਸ ਵਿਚ ਉਹਨਾਂ ਦੇ ਵਿਚਾਰਾਂ ਦਾ ਸਾਰ ਸੀ। ਲੇਖਾਂ ਦੀ ਚੋਣ ਕਰ ਲਈ ਤਾਂ ਕੁਝ ਦੋਸਤਾਂ ਨੇ ਉਹਨਾਂ ਦੀ ਵੱਖ-ਵੱਖ ਨਕਲ ਵੀ ਤਿਆਰ ਕਰ ਦਿੱਤੀ। ਮੇਰੀ ਭੂਮਿਕਾ ਪੂਰੀ ਹੋ ਗਈ ਤੇ ਮੈਂ ਖੁੰਝ ਗਿਆ।

ਬਾਹਰ ਆ ਕੇ ਵਕਤ ਹੀ ਨਹੀਂ ਹੱਥ ਲੱਗਾ ਕਿ ਉਸ ਸਾਰੇ ਕੁਝ ਨੂੰ ਦੇਖ ਕੇ ਛਪਵਾ ਸਕਾਂ। ਗਾਂਧੀ ਜੀ ਨਾਲ ਹੋਈ ਮੁਲਾਕਾਤ ਸਮੇਂ ਮੈਂ ਉਹਨਾਂ ਨੂੰ ਪੁੱਛਿਆ ਸੀ ਕਿ ਕੀ ਉਹ ਇਦਾਂ ਕਰਨਾ ਪਸੰਦ ਕਰਨਗੇ ? ਤਾਂ ਉਹਨਾਂ ਨੇ ਹੁੰਗਾਰਾ ਭਰਦਿਆਂ ਇਹ ਵੀ ਦੱਸਿਆ ਕਿ ਇਸ ਤਰ੍ਹਾਂ ਦਾ ਸੰਗ੍ਰਹਿ ਕਿਸੇ ਨੇ ਗੁਜਰਾਤੀ ਵਿਚ ਛਾਪਿਆ ਵੀ ਹੈ। ਕੁਝ ਹੋਰ ਦੋਸਤਾਂ ਨੂੰ ਵੀ ਇਹ ਗੱਲ ਚੰਗੀ ਲੱਗੀ। ਖ਼ਾਸ ਕਰਕੇ ਪਰੂਲੀਆ ਦੇ ਸ੍ਰੀ ਨਿਵਾਰਣ ਚੰਦਰ ਦਾਸ ਗੁਪਤ ਨੂੰ ਇਹ ਗੱਲ ਡਾਢੀ ਭਾਈ ਅਤੇ ਉਹਨਾਂ ਨੇ ਭੂਮਿਕਾ ਵਿਚ ਕੁਝ ਸੁਧਾਰ ਕਰਨ ਲਈ ਕਿਹਾ ਸੀ ਤੇ ਮੈਨੂੰ ਉਹਨਾਂ ਦੀ ਆਖੀ ਮੰਨਣ ਵਿਚ ਕੋਈ ਉਜ਼ਰ ਨਹੀਂ ਸੀ, ਪਰ 1931 ਵਿਚ ਉਹ ਕਿਤਾਬ ਪ੍ਰੈੱਸ ਵਿਚ ਨਹੀਂ ਸੀ ਜਾ ਸਕੀ। ਜਦੋਂ 1932 ਵਿਚ ਅਸੀਂ ਮੁੜ ਗ੍ਰਿਫ਼ਤਾਰ ਹੋਏ ਤਾਂ ਸਦਾਕਤ ਆਸ਼੍ਰਮ ਵੀ ਜ਼ਬਤ ਕਰ ਲਿਆ ਗਿਆ। ਬਸ ਫੇਰ ਉਹ ਲਿਖਤ ਮੇਰੇ ਹੱਥ ਹੀ ਨਹੀਂ ਲੱਗੀ। ਪਤਾ ਨਹੀਂ ਕਿਥੇ ਰੱਖ ਬੈਠਿਆ ਸਾਂ ਜਾਂ ਕਿਵੇਂ ਗ਼ਾਇਬ ਹੋ ਗਈ।

ਜੇਲ੍ਹ ਦੇ ਅੰਦਰ ਚਰਖਾ ਚਲਾਉਣ ਤੇ ਦਸਤਕਾਰੀ ਦੇ ਧੰਦਿਆਂ ਤੋਂ ਇਲਾਵਾ ਧਾਰਮਿਕ ਗ੍ਰੰਥਾਂ ਨੂੰ ਵੀ ਵਾਚਿਆ ਜਾਂਦਾ ਸੀ। ਛਪਰੇ ਵਾਲੇ ਪੰਡਤ ਭਰਤ ਮਿਸ਼੍ਰ ਜੀ ਵੀ ਨਾਲ ਸਨ। ਉਹਨਾਂ ਕੋਲੋਂ ਬਾਲਮੀਕੀ

ਰਾਮਾਇਣ ਤੇ ਪੰਡਤ ਵਿਸ਼ਣੂ ਦੱਤ ਸ਼ੁਕਲ ਪਾਸੋਂ ਦੁਰਗਾ ਸਪਤਸ਼ਤੀ ਦੀ ਕਥਾ ਸੁਣੀ। ਪਹਿਲੀ ਵਾਰ ਮੈਂ ਮੁਖ ਉਪਨਿਸ਼ਦਾਂ ਨੂੰ ਪੜ੍ਹਿਆ।

ਇੰਜ ਪਹਿਲਾਂ ਜ਼ਿਕਰ ਕਰ ਚੁਕਿਆਂ ਕਿ ਹਜ਼ਾਰੀਬਾਗ ਜੇਲ੍ਹ ਵਿਚ ਸੂਬੇ ਭਰ ਦੇ ਜ਼ਿਲ੍ਹਿਆਂ ਵਿਚੋਂ ਪ੍ਰਮੁਖ ਕਾਂਗਰਸੀ ਭੇਜੇ ਗਏ ਸਨ ਤੇ ਬਾਹਲਿਆਂ ਨੂੰ ਮੈਂ ਜਾਣਦਾ ਹੀ ਸੀ। ਪਰ ਜਿਨ੍ਹਾ ਮੌਕਾ ਉਨ੍ਹਾਂ ਨੂੰ ਮਿਲਣ ਦਾ ਜੇਲ੍ਹ ਦੇ ਅੰਦਰ ਮਿਲਿਆ ਸੀ, ਓਨਾ ਬਾਹਰ ਨਹੀਂ ਸੀ ਮਿਲ ਸਕਿਆ। ਕਾਫ਼ੀ ਅਰਸਾ ਉਥੇ ਸਵਾਮੀ ਭਵਾਨੀ ਦਿਆਲ ਹੋਰਾਂ ਨਾਲ ਵਿਚਰਦਿਆਂ ਅਸੀਂ ਇਕ ਦੂਜੇ ਨੂੰ ਜਾਣ-ਬੁਝ ਸਕੇ ਅਤੇ ਇਹ ਮੇਲ ਅਭੁੱਲ ਬਣਿਆ ਰਹੇਗਾ। ਮੁਜ਼ਫਰਪੁਰ ਦੇ ਠਾਕਰ ਨਵਾਬ ਸਿੰਹ ਪੁਰਾਣੇ ਵਿਚਾਰਾਂ ਦੇ ਬਜ਼ੁਰਗ ਸਜਣ ਸਨ ਜਾਂ ਇੰਜ ਵੀ ਕਿਹਾ ਜਾ ਸਕਦਾ ਏ ਕਿ ਉਹ ਅੰਗ੍ਰੇਜ਼ੀ ਨਹੀਂ ਸਨ ਜਾਣਦੇ। ਗਾਂਧੀ ਜੀ ਦੀ ਨਾ-ਮਿਲਵਰਤਣ ਲਹਿਰ ਨੇ ਪਿੰਡਾਂ ਦੇ ਲੋਕਾਂ 'ਤੇ ਬਹੁਤ ਅਸਰ ਪਾਇਆ ਸੀ। ਬਿਹਾਰ ਵਿਚ ਤਾਂ ਇਹਦਾ ਅਸਰ ਹੋਰ ਵੀ ਭਰਪੂਰ ਸੀ। ਤੇ ਇਸ ਤੋਂ ਉਲਟ ਨਾਲ ਲਗਦੇ ਸੰਯੁਕਤ ਪ੍ਰਾਂਤ ਵਿਚਲੇ ਸ਼ਹਿਰਾਂ ਨੇ ਜ਼ਿਆਦਾ ਅਸਰ ਕਬੂਲਿਆ ਸੀ। ਚੰਪਾਰਨ ਵਿਖੇ ਗਾਂਧੀ ਜੀ ਦੇ ਕਾਰਜ ਤੋਂ ਪੇਂਡੂ ਜਾਣੂ ਹੋ ਗਏ ਸਨ। ਇਸ ਲਈ ਕਿਸਾਨ ਜਿਹੜੇ ਬਹੁਤੇ ਪਿੰਡਾਂ ਵਿਚ ਰਹਿੰਦੇ ਨੇ, ਉਪਰ ਉਹਨਾਂ ਦਾ ਬਾਹਲਾ ਪ੍ਰਭਾਵ ਸੀ ਅਤੇ ਇਹੀ ਕਾਰਣ ਸੀ ਕਿ ਠਾਕਰ ਨਵਾਬ ਸਿੰਹ ਇਸ ਲਹਿਰ ਦੇ ਮੁੱਢਲੇ ਦੌਰ ਵਿਚ ਹੀ ਜੇਲ੍ਹ ਵਿਚ ਆ ਗਏ ਸਨ। ਤੇ ਉਹ ਇਕੱਲੇ ਨਹੀਂ ਸਨ ਆਏ, ਬਲਕਿ ਆਪਣੇ ਪੁੱਤਰ, ਭਤੀਜੇ ਤੇ ਪੋਤਰੇ ਦੇ ਨਾਲ ਆਏ। ਸੀਤਾਮੜ੍ਹੀ ਸਬ-ਡਿਵੀਜ਼ਨ ਵਿਚ ਜੋ ਕੁਝ ਹੋਣਾ ਹੋਵੇ ਜਾਂ ਕੁਝ ਕਰਨਾ ਹੋਵੇ, ਤਾਂ ਸਾਰਾ ਭਾਰ ਠਾਕਰ ਨਵਾਬ ਸਿੰਹ ਉਪਰ ਹੀ ਪੈਂਦਾ। ਉਹੀ ਅਗਵਾਈ ਕਰਦੇ। ਨਵੀਂ ਰੌਸ਼ਨੀ ਤੋਂ ਦੂਰ ਹੁੰਦਿਆਂ ਵੀ ਉਹ ਸਭ ਗੱਲਾਂ ਨੂੰ ਭਲੀ-ਭਾਂਤ ਝਟ ਹੀ ਸਮਝ ਲੈਂਦੇ। ਕਾਂਗਰਸ ਪਾਰਟੀ ਦੇ ਹੁਕਮਾਂ ਨੂੰ ਲਾਗੂ ਕਰਨ-ਕਰਾਉਣ ਲਈ ਆਪਣੀ ਪੂਰੀ ਵਾਹ ਲਗਾ ਦੇਂਦੇ। ਉਹ ਆਪਣੇ ਪੁੱਤਰ ਨਾਲ ਉਸੇ ਜੇਲ੍ਹ ਵਿਚ ਸਨ। ਪਰ ਉਹਨਾਂ ਦੇ ਪੁੱਤਰ ਨੂੰ ਜਾਣਨ ਦਾ ਮੈਨੂੰ ਬਾਹਲਾ ਮੌਕਾ ਨਹੀਂ ਬਣਿਆ। ਉਹਨਾਂ

ਦੇ ਵਿਚਾਰ ਆਖ਼ਰੀ ਦਮ ਤੀਕ ਬਣੇ ਰਹੇ। ਅਗਸਤ 1942 ਵਿਚ ਗਾਂਧੀ ਜੀ ਤੇ ਹੋਰਨਾਂ ਦੇ ਫੜੇ ਜਾਣ ਮਗਰੋਂ ਜਿਹੜੀ ਹਲਚਲ ਸ਼ੁਰੂ ਹੋਈ ਉਸ ਵਿਚ ਉਹ ਉਸੇ ਉਤਸ਼ਾਹ, ਨਿਡਰਤਾ ਤੇ ਦ੍ਰਿੜ੍ਹ ਵਿਸ਼ਵਾਸ਼ ਨਾਲ ਸ਼ਰੀਕ ਹੋਏ ਜਿਸ ਨਾਲ ਉਹ ਸ਼ੁਰੂ ਸ਼ੁਰੂ ਵਿਚ ਮੈਦਾਨ ਵਿਚ ਨਿਤਰੇ ਸਨ। ਸੀਤਾਮੜ੍ਹੀ ਨੇਪਾਲ ਦੇ ਲਾਗੇ ਹੈ। ਉਹ ਪੁਲਿਸ ਦੀਆਂ ਵਧੀਕੀਆਂ ਤੋਂ ਬਚ ਕੇ ਕੰਮ ਕਰਨ ਲਈ ਨੇਪਾਲ ਦੀ ਤਰਾਈ ਵਿਚ ਜਾ ਨਿਕਲੇ ਜਿਥੇ ਉਹ ਕਾਂਗਰਸ ਦਾ ਕੰਮ ਕਰਦੇ ਰਹੇ ਅਤੇ ਸਾਨੂੰ ਜੇਲ੍ਹ ਵਿਚ ਹੀ ਪਤਾ ਲਗਿਆ ਕਿ ਉਥੇ ਹੀ ਬਿਮਾਰ ਹੋ ਗਏ ਤੇ ਚਲ ਵਸੇ।

ਸਵਾਮੀ ਸਹਿਜਾਨੰਦ ਵੀ ਜੇਲ੍ਹ ਵਿਚ ਹੀ ਸਨ। ਬਹੁਤ ਲੋਕ ਉਹਨਾਂ ਕੋਲੋਂ ਗੀਤਾ ਪੜ੍ਹਦੇ ਸਨ। ਪਰ ਸਮੇਂ ਦੀ ਘਾਟ ਕਾਰਣ ਮੇਰੀ ਇਹ ਇੱਛਾ ਪੂਰੀ ਨਾ ਹੋ ਸਕੀ। ਮੇਰੀ ਜ਼ਿਆਦਾ ਨੇੜਤਾ ਨਿਵਾਰਣ ਚੰਦਰ ਦਾਸ ਗੁਪਤ ਹੋਰਾਂ ਨਾਲ ਹੋ ਗਈ, ਜਿਹੜੇ ਕਿ ਸਾਧੂ ਬਿਰਤੀ ਦੇ ਮਾਲਕ ਸਨ। ਉਹਨਾਂ ਨੇ ਗਾਂਧੀ ਜੀ ਦੀ ਨਾ-ਮਿਲਵਰਤਣ ਲਹਿਰ ਨੂੰ ਕੇਵਲ ਇਕ ਰਾਜਸੀ ਅੰਦੋਲਨ ਹੀ ਨਾ ਮੰਨ ਕੇ ਧਾਰਮਿਕ ਉਥਾਨ ਦਾ ਇਕ ਸਾਧਨ ਵੀ ਮੰਨਿਆ ਸੀ। ਉਹਨਾਂ ਰਾਹੀਂ ਅਸਾਂ ਪਤੰਜਲੀ ਦੇ ਯੋਗਸੂਤਰ ਦਾ ਅਧਿਅਨ ਕੀਤਾ। ਉਥੇ ਹੀ ਸਾਨੂੰ ਉਹਨਾਂ ਦੀ ਵਿਦਵਤਾ ਤੇ ਖੋਜ-ਸ਼ਕਤੀ ਬਾਰੇ ਜਾਣਕਾਰੀ ਮਿਲੀ ਅਤੇ ਇਹ ਵੀ ਪਤਾ ਲੱਗਿਆ ਕਿ ਉਹਨਾਂ ਨੇ ਆਪਣੇ ਜੀਵਨ ਨੂੰ ਸ਼ਾਸਤ੍ਰੀ ਨਿਯਮਾਂ ਅਨੁਸਾਰ ਢਾਲਣ ਦੀ ਕੋਸ਼ਿਸ਼ ਕੀਤੀ ਹੈ। ਝਟ ਹੀ ਉਹ ਤਪਦਿਕ ਨਾਲ ਅਜਿਹੇ ਡਿੱਗੇ ਕਿ ਮੁੜ ਕੇ ਨਹੀਂ ਉੱਠ ਸਕੇ ਤੇ ਸਾਡੀ ਜ਼ਿੰਦਗੀ ਵਿਚ ਪਿਆ ਖੱਪਾ ਮੁੜ ਨਹੀਂ ਪੂਰਿਆ ਜਾ ਸਕਿਆ।

ਜੇਲ੍ਹ ਅੰਦਰ ਕੁਝ ਗੱਲਾਂ ਵਿਚ ਸੁਖਦਾਈ ਕਿਸਮ ਦੇ ਆਪਸੀ ਮੁਕਾਬਲੇ ਵੀ ਹੁੰਦੇ। ਜਿਵੇਂ ਕੁਝ ਲੋਕਾਂ ਨੇ 'ਬੰਦੀ' ਜਾਂ 'ਕੈਦੀ' ਨਾਮ ਦਾ ਹੱਥ-ਲਿਖਤ ਮਾਹਵਾਰੀ ਪਰਚਾ ਕੱਢਿਆ। ਤੇ ਦੂਜਿਆਂ ਨੇ 'ਜੇਲ੍ਹ' ਨਾਮੀ ਦੂਜਾ ਪਰਚਾ ਕੱਢਿਆ ਜਿਸ ਵਿਚ ਇਹ ਦੱਸਿਆ ਗਿਆ ਕਿ ਕੈਦੀ ਤਾਂ ਆਉਂਦੇ-ਜਾਂਦੇ ਰਹਿੰਦੇ ਨੇ, ਭਾਵ ਬਦਲਦੇ ਰਹਿੰਦੇ ਨੇ

ਪਰ ਜੇਲ੍ਹ ਦਾ ਕਾਰ-ਵਿਹਾਰ ਨਹੀਂ ਰੁਕਦਾ। ਇਹਨਾਂ ਪਰਚਿਆਂ ਵਿਚ ਕੌਮੀ ਅੰਦੋਲਨ ਬਾਰੇ ਲੇਖ ਲਿਖੇ ਜਾਂਦੇ। ਇਕ ਵਿਸ਼ੇਸ਼-ਅੰਕ ਵਿਚ ਸਭ ਜ਼ਿਲ੍ਹਿਆਂ ਦੇ ਪ੍ਰਮੁੱਖ ਨੇਤਾਵਾਂ ਪਾਸੋਂ ਆਪਣੇ-ਆਪਣੇ ਜ਼ਿਲ੍ਹੇ ਵਿਚ ਅੰਦੋਲਨ ਦੀ ਪ੍ਰਗਤੀ ਬਾਰੇ ਲੇਖ ਲਿਖਵਾਏ ਗਏ। ਮੇਰਾ ਖਿਆਲ ਹੈ ਕਿ ਇਸ ਮਸੌਦੇ ਰਾਹੀਂ ਅੰਦੋਲਨ ਦਾ ਇਤਿਹਾਸ ਲਿਖਿਆ ਜਾ ਸਕਦਾ ਹੈ। ਹੁਣ ਤਾਂ ਯਾਦ ਨਹੀਂ ਆਉਂਦਾ-ਉਹ ਵਿਸ਼ੇਸ਼ ਅੰਕ ਕਿਥੇ ਹੈ। ਇਹਨਾਂ ਪਰਚਿਆਂ ਦੇ ਮੁਖ ਪ੍ਰਬੰਧਕ ਤੇ ਲੇਖਕਾਂ ਵਿਚ ਸਰਵ ਸ੍ਰੀ ਸਵਾਮੀ ਭਵਾਨੀ ਦਿਆਲ, ਗੰਗਿਆ ਦੇ ਮਥਰਾ ਪ੍ਰਸ਼ਾਦ ਸਿੰਹ, ਰਾਮ ਵਰਿਕਸ਼ ਬੇਨੀਪੁਰੀ, ਤੇ ਉਤਸ਼ਾਹੀ ਨੌਜਵਾਨ ਮਹਾਮਾਇਆ ਪ੍ਰਸ਼ਾਦ ਸਨ। ਇਕ ਦੋ ਅੰਕਾਂ ਵਿਚ ਚਿਤ੍ਰ ਵੀ ਸਨ ਜਿਹਨਾਂ ਨੂੰ ਤਿਆਰ ਕਰਨ-ਕਰਾਉਣ ਦਾ ਸਿਹਰਾ ਗਿਧੌਰ ਦੇ ਕੁਮਾਰ ਕਾਲਿਕਾ ਪ੍ਰਸ਼ਾਦ ਸਿੰਹ ਦੇ ਸਿਰ ਸੀ।

ਇਸ ਜੇਲ੍ਹ-ਯਾਤਰਾ ਵਿਚ ਸਾਨੂੰ ਜੇਲ੍ਹ ਦੀਆਂ ਗੱਲਾਂ ਦਾ ਵਿਸ਼ੇਸ਼ ਗਿਆਨ ਜਾਂ ਅਨੁਭਵ ਨਹੀਂ ਹੋਇਆ। ਕਿਉਂਕਿ ਇਕ ਤਾਂ ਸਾਡੇ ਆਪਣੇ ਲੋਕਾਂ ਦੀ ਏਨੀ ਬਹੁਤਾਤ ਸਦਕਾ ਦੂਜਿਆਂ ਵਲ ਧਿਆਨ ਹੀ ਨਹੀਂ ਜਾ ਸਕਿਆ। ਦੂਜੇ, ਮਾਮੂਲੀ ਕੈਦੀਆਂ ਨੂੰ ਮਿਲਣ ਦਾ ਮੌਕਾ ਵੀ ਬਾਹਲਾ ਨਹੀਂ ਸੀ ਮਿਲਦਾ। ਸਾਡੇ ਕੰਮ ਤੋਰਨ ਲਈ ਜਿਹੜੇ ਕੈਦੀ ਮਿਲਦੇ ਸਨ, ਜਾਂ ਮੈਂ ਜਦੋਂ ਕਾਰਖ਼ਾਨੇ ਵਿਚ ਨਵਾਰ ਜਾਂ ਕਪੜਾ ਬੁਣਨ ਲਈ ਜਾਂਦਾ ਤਾਂ ਉਥੇ ਕੰਮ ਕਰਦੇ ਕੈਦੀਆਂ ਨਾਲ ਹੀ ਮੁਲਾਕਾਤ ਹੁੰਦੀ, ਦੂਜਿਆਂ ਨਾਲ ਨਹੀਂ, ਪਰ ਇਹਨਾਂ ਵਿਚੋਂ ਬਾਹਲੇ ਚੰਗੇ ਹੀ ਲੱਗੇ। ਬਸ ਕੋਈ ਨਾ ਕੋਈ ਸਬੱਬ ਬਣ ਗਿਆ ਤੇ ਉਹਨਾਂ ਨੂੰ ਜਿਵੇਂ ਜੇਲ੍ਹ ਆਉਣਾ ਪਿਆ। ਪਰ ਉਹਨਾਂ ਚੋਂ ਮਾਮੂਲੀ ਤੌਰ 'ਤੇ ਕੋਈ ਅਜਿਹੀ ਗੱਲ ਨਹੀਂ ਸੀ ਲੱਭਦੀ ਜਿਸ ਸਦਕਾ ਉਹਨਾਂ ਨੂੰ ਲੰਬੀ ਸਜ਼ਾ ਮਿਲੀ ਹੋਵੇ। ਇਸ ਬਾਰੇ ਬਾਅਦ ਵਿਚ ਹੋਏ ਤਜਰਬੇ ਦਾ ਜ਼ਿਕਰ ਕਿਧਰੇ ਹੋਰ ਕਰਾਂਗਾ।

ਸ਼ੁਰੂ ਵਿਚ ਸਾਨੂੰ ਕੋਈ ਅਖ਼ਬਾਰ ਨਹੀਂ ਸੀ ਮਿਲਦਾ ਅਤੇ ਇਸ ਦੀ ਲੋੜ ਸਭਨਾ ਨੂੰ ਮਹਿਸੂਸ ਹੁੰਦੀ ਸੀ। ਪਰ ਜੇਲ੍ਹ ਇਕ ਅਜਿਹੀ

ਥਾਂ ਹੈ ਜਿਥੇ ਪ੍ਰਬੰਧ ਕੀਤਿਆਂ ਹਰ ਚੀਜ਼ ਮਿਲ ਸਕਦੀ ਹੈ। ਇਸ ਪ੍ਰਬੰਧ ਲਈ ਲੋਕਾਂ ਨੇ ਇਕ ਖਾਸ ਸ਼ਬਦ ਲੱਭ ਲਿਆ ਤੇ ਉਹ ਸੀ 'ਤਿਕੜਮ' ਤੇ ਇਸ ਤਰ੍ਹਾਂ ਉਹ 'ਤਿਕੜਮ' ਨਾਲ ਕਦੇ ਕੋਈ, ਕਦੇ ਕੋਈ ਅਖ਼ਬਾਰ ਮੰਗਵਾ ਹੀ ਲਿਆ ਕਰਦੇ ਜਿਸਨੂੰ ਪੜ੍ਹ ਕੇ ਉਹ ਖ਼ਬਰਾਂ ਦੂਜਿਆਂ ਨਾਲ ਸਾਂਝੀਆਂ ਕਰਦੇ। ਕੁਝ ਦਿਨਾਂ ਮਗਰੋਂ ਸਭਨਾਂ ਦੀ ਰਾਇ ਨਾਲ ਕੋਈ ਹੋਰ ਸੱਜਣ ਅਖ਼ਬਾਰ ਮੰਗਵਾ ਕੇ ਖ਼ਬਰਾਂ ਸੁਣਾ ਦਿੰਦੇ। ਜਦੋਂ ਖ਼ਬਰਾਂ ਸੁਣਾਉਣ ਦਾ ਵੇਲਾ ਹੁੰਦਾ ਤਾਂ ਸਾਰੇ ਕੈਦੀ ਬੇਚੈਨੀ ਨਾਲ ਇੰਤਜ਼ਾਰ ਕਰਦੇ। ਖ਼ਬਰਾਂ ਸੁਣਾਉਣ ਵਾਲੇ ਦਾ ਚੇਤਾ ਤੇ ਖ਼ਬਰਾਂ ਪੜ੍ਹ ਕੇ ਸੁਣਾਉਣ ਦਾ ਢੰਗ ਅਜਿਹਾ ਸੀ ਕਿ ਸਭ ਲੋਕ ਖੁਸ਼ ਹੋ ਜਾਂਦੇ। ਕੁਝ ਦਿਨਾਂ ਮਗਰੋਂ ਸਰਕਾਰ ਨੇ ਅਖ਼ਬਾਰ ਅੰਦਰ ਆਉਣ ਦੀ ਮਨਜ਼ੂਰੀ ਦੇ ਦਿਤੀ। ਪਰ ਜਿਵੇਂ ਸਰਕਾਰ ਦੇ ਬਾਕੀ ਕੰਮ ਹੁੰਦੇ ਨੇ, ਉਸੇ ਤਰ੍ਹਾਂ ਕਹਿ ਦਿੱਤਾ ਗਿਆ ਕਿ ਅਖ਼ਬਾਰ ਜੇਲ੍ਹ ਵਿਚ ਆਉਂਦੇ ਨੇ ਪਰ ਸਾਨੂੰ ਅਖ਼ਬਾਰ ਹਫ਼ਤੇ ਮਗਰੋਂ ਹੀ ਨਸੀਬ ਹੁੰਦਾ ਤੇ ਉਹ ਵੀ 'ਸਟੇਟਮੈਂਟ' ਦਾ ਹਫ਼ਤਾਵਾਰੀ ਅੰਕ ਜਿਹੜਾ ਕਿ ਵਿਦੇਸ਼ਾਂ ਲਈ ਛਪਿਆ ਕਰਦਾ ਸੀ। ਸੋ ਉਸ ਅਖ਼ਬਾਰ ਵਿਚ ਸਾਡੇ ਵਿਚੋਂ ਬਾਹਲਿਆਂ ਦੀ ਕੋਈ ਦਿਲਚਸਪੀ ਨਹੀਂ ਸੀ। ਉਹਦੇ ਵਿਚ ਛਪਣ ਵਾਲੀਆਂ ਖ਼ਬਰਾਂ ਜ਼ਿਆਦਾਤਰ ਵਿਦੇਸ਼ੀਆਂ ਦੀ ਭੁੱਖ ਪੂਰੀ ਕਰਦੀਆਂ ਤੇ ਹੁੰਦੀਆਂ ਵੀ ਹਫ਼ਤੇ ਭਰ ਦੀਆਂ ਬਾਸੀਆਂ। ਭਾਰਤ ਵਿਚ ਰਹਿਣ ਵਾਲਿਆਂ ਤੇ ਖ਼ਾਸ ਕਰਕੇ ਸਤਿਆਗ੍ਰਹੀਆਂ ਲਈ ਇਹ ਖ਼ਬਰਾਂ ਕਿੰਨੀ ਕੁ ਦਿਲਚਸਪੀ ਦਾ ਕਾਰਣ ਹੋ ਸਕਦੀਆਂ ਸਨ ! ਚਾਹੇ ਵਿਧਾਨ ਸਬੰਧੀ ਹੋਵੇ ਤੇ ਚਾਹੇ ਕਿਸੇ ਦੂਜੀ ਕਿਸਮ ਦੇ ਸੁਧਾਰ ਹੋਣ, ਬ੍ਰਿਟਿਸ਼ ਸਰਕਾਰ ਜੋ ਸਹੂਲਤਾਂ ਦੇਣ ਦਾ ਐਲਾਨ ਕਰੇ, ਉਹਨਾਂ ਦੀ ਹਾਲਤ ਬਾਹਲੀ ਵਾਰ ਇੰਜ ਹੋਇਆ ਕਰਦੀ ਹੈ। ਕਹਿਣ ਨੂੰ ਇਕ ਚੀਜ਼ ਦੇ ਤਾਂ ਦਿੱਤੀ ਗਈ, ਪਰ ਉਹਦੇ ਵਿਚ ਕੋਈ ਸਾਰ ਨਹੀਂ, ਕੋਈ ਤੱਤ ਨਹੀਂ, ਤੇ ਇਸ ਤਰ੍ਹਾਂ ਜੇਲ੍ਹ ਵਿਚ ਸਮਾਂ ਕਟਿਆ ਕਰਦੇ ਸਾਂ।

*——ਰਾਜਿੰਦਰ ਬਾਬੂ ਦੀ 'ਆਤਮ-ਕਥਾ' ਚੋਂ*

# 2. ਬਾਂਕੀਪੁਰ (ਪਟਨਾ) ਜੇਲ੍ਹ ਵਿਚ ਚੁੱਕੀ ਸਹੁੰ

ਸਾਰੇ ਮੁਲਕਾਂ ਤੇ ਉਥੋਂ ਦੇ ਰਹਿਣ ਵਾਲਿਆਂ ਦਾ ਜਨਮ-ਸਿੱਧ ਅਧਿਕਾਰ ਹੈ, ਆਜ਼ਾਦੀ। ਅਸੀਂ ਭਾਰਤ ਵਿਚ ਵਸਣ ਵਾਲੇ ਅੱਜ ਆਜ਼ਾਦ ਨਹੀਂ ਹਾਂ। ਅਸਾਂ ਆਜ਼ਾਦ ਹੋਣ ਦਾ ਫ਼ੈਸਲਾ ਕਰ ਲਿਆ ਹੋਇਐ। ਪਰਾਏ-ਰਾਜ ਦਾ ਤਜਰਬਾ ਸਾਨੂੰ ਦੱਸਦਾ ਹੈ ਕਿ ਇਹਦੇ ਰਾਹੀਂ ਸਾਡਾ ਕਿੰਨਾ ਮਾਨਸਿਕ, ਬੌਧਿਕ, ਮਾਲੀ ਤੇ ਸਿਆਸੀ ਨੁਕਸਾਨ ਹੋਇਆ ਹੈ ਤੇ ਸਾਡੀ ਤਰੱਕੀ ਲਈ, ਆਪਣਾ ਜੀਵਨ ਜੀਣ ਲਈ ਤੇ ਦੁਨੀਆ ਦੀ ਸੇਵਾ ਵਿਚ ਆਪਣੀ ਯੋਗਤਾ ਅਨੁਸਾਰ ਹਿੱਸਾ ਲੈਣ ਲਈ, ਇਸ ਪਰਾਏ-ਰਾਜ ਦਾ ਖਾਤਮਾ ਜ਼ਰੂਰੀ ਹੈ। ਅਸੀਂ ਚਾਹੁੰਦੇ ਹਾਂ ਕਿ ਇਸ ਮੁਲਕ ਵਿਚ ਵਸਣ ਵਾਲੇ ਸਾਰੇ ਸੁੱਖੀ ਰਹਿਣ ਅਤੇ ਭੁੱਖ, ਦਰਿਦ੍ਰਤਾ, ਰੋਗ, ਅਨਪੜ੍ਹਤਾ, ਆਪਸੀ ਭੇਦ-ਭਾਵ, ਤੇ ਛੂਤ-ਛਾਤ ਦੀ ਬੁਰੀ ਭਾਵਨਾ ਇਥੋਂ ਦੂਰ ਹੋ ਜਾਏ। ਧਰਮ, ਜਾਤੀ, ਕੁਲ ਤੇ ਵਰਗ ਦੇ ਭੇਦ-ਭਾਵ ਤੋਂ ਬਿਨਾਂ ਹਰ ਕਿਸੇ ਨੂੰ ਉਹ ਸਭ ਮੌਕੇ ਨਸੀਬ ਹੋਣ ਜਿਨ੍ਹਾਂ ਰਾਹੀਂ ਵਿਕਾਸ ਤੇ ਉੱਨਤੀ ਹੁੰਦੀ ਹੈ।

ਇਹਨਾਂ ਮਹਾਨ ਉਦੇਸਾਂ ਨੂੰ ਹਾਸਿਲ ਕਰਨ ਲਈ ਕੋਸ਼ਿਸ਼, ਤਿਆਗ, ਤੇ ਉਤਸ਼ਾਹ ਦੀ ਲੋੜ ਹੈ। ਤੇ ਇਸ ਸਭ ਕੁਝ ਲਈ ਅਸਾਂ ਅਹਿੰਸਾ ਦਾ ਰਾਹ ਚੁਣਿਆ ਹੈ। ਅੱਜ ਅਸੀਂ ਫੇਰ ਆਪਣੀਆਂ ਇੱਛਾਵਾਂ ਤੇ ਆਸਾਂ ਨੂੰ ਮੁਖ ਰਖਦਿਆ ਸਹੁੰ ਚੁੱਕਦੇ ਹਾਂ ਕਿ ਆਪਣੇ ਮੁਲਕ ਨੂੰ ਆਜ਼ਾਦ ਕਰਾਵਾਂਗੇ ਤੇ ਆਜ਼ਾਦ ਫ਼ਿਜ਼ਾ 'ਚ ਜਿਉਂਦਾ ਰੱਖਾਂਗੇ।

*(ਉਪਰਲੀ ਸਹੁੰ 26 ਜਨਵਰੀ 1943 ਨੂੰ ਬਾਂਕੀਪੁਰ (ਪਟਨਾ) ਜੇਲ੍ਹ ਵਿਚ ਰਾਜਿੰਦਰ ਬਾਬੂ ਨੇ ਅਪਣੇ ਹੱਥ ਨਾਲ ਲਿਖੀ ਤੇ ਆਜ਼ਾਦੀ-ਦਿਵਸ ਦੇ ਰੂਪ ਵਿਚ ਜੇਲ੍ਹ-ਸਾਥੀਆਂ ਨਾਲ ਹਲਫ਼ ਲਿਆ ਸੀ।)*

## ਜੈ ਪ੍ਰਕਾਸ਼ ਨਾਰਾਇਣ ਦਾ ਖ਼ਤ : ਵਿਦਿਆਰਥੀਆਂ ਦੇ ਨਾਮ

*ਆਪਣੇ ਵਿਦਿਆਰਥੀਆਂ ਨੂੰ :*

*(ਸੰਨ 1942 ਵਿਚ ਕੇਂਦਰੀ ਜੇਲ੍ਹ ਹਜ਼ਾਰੀਬਾਗ ਤੋਂ ਭੱਜ ਨਿਕਲਣ ਮਗਰੋਂ ਜੈ ਪ੍ਰਕਾਸ਼ ਨੇ ਮਹੀਨਿਆਂ-ਬੱਧੀ ਭਾਰਤ ਛੋੜੋ ਅੰਦੋਲਨ ਨੂੰ ਸੁਚੱਜੇ ਢੰਗ ਨਾਲ ਲੁਕ-ਛਿਪ ਕੇ ਚਲਾਇਆ। ਬ੍ਰਿਟਿਸ਼ ਸਾਮਰਾਜ ਦੇ ਖਿਲਾਫ਼ ਲੜਨ ਵਾਲੇ ਨੌਜਵਾਨ ਵਿਦਿਆਰਥੀਆਂ ਦੇ ਨਾਮ ਲੁਕ-ਛਿਪ ਕੇ ਵਿਚਰਦਿਆਂ ਜੈ ਪ੍ਰਕਾਸ਼ ਨੇ ਇਕ ਖ਼ਤ ਛਪਵਾਇਆ ਸੀ, ਤੇ ਉਹ ਖ਼ਤ ਜਿਉਂ ਦਾ ਤਿਉਂ ਇਥੇ ਦੇ ਰਹੇ ਹਾਂ।)*

ਪਿਆਰੇ ਦੋਸਤੋ,

ਮੈਂ ਦੱਸ ਨਹੀਂ ਸਕਦਾ ਕਿ ਆਜ਼ਾਦੀ ਲਈ ਲੜੀ ਜਾਣ ਵਾਲੀ ਇਸ ਆਖ਼ਰੀ ਲੜਾਈ ਵਿਚ ਮੁੜ ਤੁਹਾਡੇ ਨਾਲ ਆ ਕੇ ਖੜ੍ਹੇ ਹੋਣ ਵਿਚ ਕਿਤਨੀ ਖ਼ੁਸ਼ੀ ਮਹਿਸੂਸ ਕਰ ਰਿਹਾਂ।

ਸਭ ਤੋਂ ਪਹਿਲਾਂ ਮੈਂ ਉਹਨਾਂ ਨੌਜਵਾਨਾ ਦੇਸ਼-ਭਗਤਾਂ ਦੀ ਯਾਦ ਵਿਚ ਸਿਰ ਝੁਕਾਉਂਦਾ ਹਾਂ ਜਿਹਨਾਂ ਨੇ ਬੇਮਿਸਾਲ ਬਹਾਦਰੀ ਤੇ ਬੇਜੋੜ ਸ਼ਹਾਦਤ ਰਾਹੀਂ ਸਾਡੇ ਕੌਮੀ ਇਤਿਹਾਸ ਨੂੰ ਜਿਉਂਦਿਆਂ ਰੱਖਣ ਲਈ ਸੁਨਹਿਰੇ ਵਰਕੇ ਜੋੜੇ ਨੇ। ਉਹਨਾਂ ਦੀ ਮਿਸਾਲ ਸਾਡੇ ਲਈ ਪ੍ਰੇਰਨਾ ਦਾ ਸ੍ਰੋਤ ਬਣੀ ਰਹੇਗੀ ਤੇ ਲਾਅਨਤ ਹੈ ਉਹਨਾਂ 'ਤੇ ਜਿਹੜੇ ਇਸ ਘੋਲ ਵਿਚ ਪਿੱਠ ਦਿਖਾ ਗਏ ਜਾਂ ਉਖੜ ਗਏ।

ਇਸ ਤੋਂ ਮਗਰੋਂ ਆਜ਼ਾਦੀ ਦੀ ਮਹਾਨ ਲੜਾਈ ਵਿਚ ਜਿਹਨਾਂ ਨੇ ਸ਼ਾਨਦਾਰ ਹਿੱਸਾ ਪਾਇਆ, ਲਈ ਆਪਣਾ ਆਦਰ ਤੁਹਾਡੇ ਸਾਹਮਣੇ ਭੇਟ ਕਰਦਾ ਹਾਂ। ਮੈਨੂੰ ਦੱਸਦਿਆਂ ਸ਼ਰਮ ਆਉਂਦੀ ਹੈ ਕਿ ਮੈਨੂੰ ਨੌਜਵਾਨ

ਤਬਕੇ ਤੋਂ ਐਨੀ ਵੱਡੀ ਆਸ-ਉਮੀਦ ਨਹੀਂ ਸੀ। ਸੰਨ 1921 ਵਿਚ ਵਿਦਿਆਰਥੀਆਂ ਦੀ ਤੋਰੀ ਹੋਈ ਪਰੰਪਰਾ ਪੱਕੇ ਪੈਰੀਂ ਉਸਰ ਪਵੇਗੀ, ਮੈਂ ਕਦੇ ਸੋਚ ਵੀ ਨਹੀਂ ਸਾਂ ਸਕਦਾ। ਜਦੋਂ ਤੁਸੀਂ ਬਹਾਦਰਾਂ ਵਰਗੀਆਂ ਕਾਰਵਾਈਆਂ ਰਾਹੀਂ ਇਤਿਹਾਸ ਲਿਖ ਰਹੇ ਸਾਓ ਤਾਂ ਮੈਂ ਜੇਲ੍ਹ ਦੀਆਂ ਠੰਡੀਆਂ ਦੀਵਾਰਾਂ ਦੇ ਅੰਦਰ ਬੈਠਾ ਦਿਨ-ਬ-ਦਿਨ ਵਾਪਰ ਰਹੀਆਂ ਘਟਨਾਵਾਂ ਦੀ ਕਲਪਨਾ ਖ਼ੁਸ਼ੀ ਤੇ ਗੌਰਵ ਨਾਲ ਕਰ ਰਿਹਾ ਸਾਂ। ਤੁਸਾਂ ਇਸ ਬਗਾਵਤ ਵਿਚ ਜਿਵੇਂ ਖੁਲ੍ਹ ਕੇ ਹਿੱਸਾ ਲਿਆ ਤੇ ਕੁਰਬਾਨੀਆਂ ਦਿੱਤੀਆਂ, ਉਹਨਾਂ ਦੇ ਸਾਹਮਣੇ 1921 ਦੀਆਂ ਘਟਨਾਵਾਂ ਮਾਂਦੀਆਂ ਪੈ ਜਾਂਦੀਆਂ ਨੇ।

ਪਰ ਦੋਸਤੋ, ਇਹ ਵਕਤ ਆਪਣੇ ਕੀਤੇ ਕਾਰਨਾਮਿਆਂ ਤੋਂ ਸੰਤੁਸ਼ਟ ਹੋ ਕੇ ਬੈਠਣ ਦਾ ਨਹੀਂ। ਅੱਜ ਦੀ ਸਮੱਸਿਆ ਇਹ ਨਹੀਂ ਕਿ ਅਸੀਂ ਕਿੰਨਾ ਕੁਝ ਕਰ ਬੈਠੇ ਹਾਂ ਸਗੋਂ ਦੇਖਣਾ ਇਹ ਹੈ ਕਿ ਅਸੀਂ ਕੀ ਕਰ ਰਹੇ ਹਾਂ ਤੇ ਅੱਗੋਂ ਕੀ ਕਰਨਾ ਹੈ ! ਤੇ ਇਹਨਾ ਗੱਲਾਂ ਬਾਰੇ ਹੀ ਮੈਂ ਤੁਹਾਨੂੰ ਬੇਨਤੀ ਕਰਨ ਲਗਿਆਂ।

ਤੁਹਾਡੇ ਕਾਲਜ ਖੁਲ੍ਹਿਆਂ ਕੁਝ ਹਫ਼ਤੇ ਹੋ ਗਏ ਨੇ ਤੇ ਤੁਸੀਂ ਪੜ੍ਹਨ ਵਿਚ ਮਨ ਲਗਾਉਣ ਲੱਗ ਪਏ ਜੇ। ਤੇ ਜੇਕਰ ਮੈਂ ਇਹ ਕਹਾਂ ਕਿ ਇਹ ਵਕਤ ਤੁਹਾਡੇ ਪੜ੍ਹਨ ਜਾਂ ਇਮਤਿਹਾਨ ਦੇਣ ਦਾ ਨਹੀਂ ਤਾਂ ਤੁਸੀਂ ਸਮਝੋਗੇ ਕਿ ਮੈਂ ਤੁਹਾਡਾ ਧਿਆਨ ਹੋਰ ਪਾਸੇ ਕਰਵਾ ਰਿਹਾ। ਪਰ ਕੀ ਰੂਸ ਜਾਂ ਚੀਨ, ਆਕਸਫੋਰਡ ਜਾਂ ਹਵਾਈ ਯੂਨੀਵਰਸਿਟੀ ਦੇ ਵਿਦਿਆਰਥੀ ਐਹੋ ਜਿਹੀਆਂ ਸਲਾਹਾਂ ਸੁਣ ਕੇ ਇਸੇ ਤਰ੍ਹਾਂ ਸੋਚਣਗੇ ? ਤੁਹਾਡੇ ਮਾਂ-ਬਾਪ, ਜਾਂ ਤੁਹਾਡੀਆਂ ਯੂਨੀਵਰਸਿਟੀਆਂ ਦੇ ਵੀ. ਸੀ. ਜਾਂ ਵੱਡੇ ਭਾਸ਼ਣਕਾਰਾਂ ਲਈ ਇਹ ਕਹਿਣਾ ਬਹੁਤ ਸੌਖਾ ਹੋਵੇਗਾ ਕਿ ਵਿਦਿਆਰਥੀਆਂ ਦਾ ਪਹਿਲਾ ਕੰਮ ਪੜ੍ਹਾਈ-ਲਿਖਾਈ ਪੂਰੀ ਕਰਨੀ ਹੁੰਦੀ ਹੈ ਤੇ ਫੇਰ ਸਿਆਣਪ ਸੂਝ ਨਾਲ ਸਿਆਸੀ ਕੰਮਾਂ ਵਿਚਹਿੱਸਾ ਲੈਂਦਿਆਂ ਦੇਸ਼ ਦੀ ਸੇਵਾ ਕਰਨਾ ਹੁੰਦਾ ਹੈ।

ਲੇਕਿਨ ਇਸ ਤਰ੍ਹਾਂ ਸੋਚਣਾ ਜਾਂ ਇਸ ਤਰ੍ਹਾਂ ਦੀ ਸਲਾਹ ਦੇਣੀ ਸੜੇ-ਗਲੇ ਦਿਮਾਗ ਦੀ ਨਿਸ਼ਾਨੀ ਹੈ। ਸਾਧਾਰਣ ਵੇਲਿਆਂ ਵਿਚ

ਵਿਦਿਆਰਥੀਆਂ ਦਾ ਇਕੋ ਫ਼ਰਜ਼ ਬਣਦਾ ਹੈ ਕਿ ਉਹ ਪੜ੍ਹ ਲਿਖ ਕੇ ਆਪਣੀ ਸ਼ਖ਼ਸੀਅਤ ਨੂੰ ਉਸਾਰਨ, ਤਾਂ ਜੋ ਕੱਲ੍ਹ ਨੂੰ ਉਹ ਚੰਗੇ ਸ਼ਹਿਰੀ ਬਣ ਕੇ ਦੇਸ਼ ਦੇ ਕੰਮ ਆ ਸਕਣ। ਲੇਕਿਨ ਕਦੇ-ਕਦੇ ਦੇਸ਼ਾਂ ਨੂੰ ਉਹਨਾਂ ਵਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਦੋਂ ਇਨਸਾਨਾਂ ਦੀ ਸ਼ਖ਼ਸੀਅਤ ਨਾਲੋਂ ਸਮਾਜ ਨੂੰ ਜਿਉਂਦਿਆਂ ਰੱਖਣ ਲਈ ਉਹਨਾਂ ਦੀ ਕੁਰਬਾਨੀ ਦੀ ਜ਼ਰੂਰਤ ਹੁੰਦੀ ਹੈ। ਜ਼ਰਾ ਸੋਚੋ ਤਾਂ ਕੀ ਰੂਸ ਤੇ ਚੀਨ ਦੇ ਵਿਦਿਆਰਥੀ ਇਸ ਵੇਲੇ ਪੜ੍ਹਨ-ਲਿਖਣ ਵਿਚ ਰੁੱਝੇ ਹੋਏ ਨੇ ਜਾਂ ਆਪਣੇ-ਆਪਣੇ ਦੇਸ਼ ਦੇ ਮਾਣ ਨੂੰ ਵਧਾਉਣ ਲਈ ਹੱਸ-ਹੱਸ ਕੇ ਕੁਰਬਾਨੀਆਂ ਦੇ ਰਹੇ ਨੇ, ਜ਼ਰਾ ਸੋਚੋ-ਇਹਨਾਂ ਦੇਸ਼ਾਂ ਵਿਚਲੇ ਮਾਪਿਆਂ ਤੇ ਅਧਿਆਪਕਾਂ ਦੀ ਕੀ ਮਜ਼ਾਲ ਕਿ ਉਹ ਪੜ੍ਹਨ-ਲਿਖਣ ਨੂੰ ਪਹਿਲ ਦੇਣ ਲਈ ਕਹਿ ਸਕਣ ! ਜੇ ਕੋਈ ਇਸ ਤਰ੍ਹਾਂ ਕਹਿਣ ਦੀ ਜੁਰਅਤ ਵੀ ਕਰ ਲਵੇ ਤਾਂ ਕੀ ਉਹ ਬਰਦਾਸ਼ਤ ਕੀਤਾ ਜਾ ਸਕੇਗਾ ! ਕੀ ਕੈਂਬਰੇਜ ਜਾਂ ਕੋਲੰਬੀਆ ਦੇ ਵਿਦਿਆਰਥੀਆਂ ਨੂੰ ਲੜਾਈ ਦੇ ਮੈਦਾਨ ਵਿਚ ਨਿਤਰਨ ਤੋਂ ਪਹਿਲਾਂ ਪੜ੍ਹਾਈ ਪੂਰੀ ਕਰਨ ਲਈ ਕਿਹਾ ਜਾ ਸਕਦਾ ਹੈ।

ਨਹੀਂ ਦੋਸਤੋ, ਨਹੀਂ। ਐਹੋ ਜਿਹੇ ਵਕਤ ਆਇਆ ਕਰਦੇ ਨੇ ਜਦੋਂ ਇਨਸਾਨ ਨੂੰ ਆਪਣੇ ਦੇਸ਼ ਨੂੰ ਬਚਾਉਣ ਤੇ ਵਧਾਉਣ ਲਈ ਆਪਣੀ ਜਾਨ ਤੇ ਖੇਡਣਾ ਪੈਂਦਾ ਹੈ। ਅੱਜ ਵੀ ਉਹੀ ਵਕਤ ਹੈ ਜਦੋ ਸਾਨੂੰ ਤਕਲੀਫਾਂ ਸਹਿਣੀਆਂ ਪੈਣਗੀਆਂ। ਆਪਣੀਆਂ ਜਾਨਾਂ ਵਾਰ ਕੇ ਦੇਸ਼ ਨੂੰ ਆਜ਼ਾਦ ਕਰਾਉਣਾ ਹੈ ਅਤੇ ਆਪਣੀ ਸਭਿਅਤਾ ਨੂੰ ਵਧਾਉਣਾ-ਫੁਲਾਉਣਾ ਹੈ। ਇਸ ਲਈ ਤੁਸੀਂ ਦੇਸ਼ ਦੇ ਵੈਰੀਆਂ ਤੇ ਡਰਪੋਕਾਂ ਦੀਆਂ ਗੱਲਾਂ ਵਿਚ ਨਾ ਆਉ।

ਸੁਆਲ ਪੈਦਾ ਹੁੰਦਾ ਹੈ—ਫੇਰ ਕੀ ਕੀਤਾ ਜਾਏ ?

ਤੁਸੀਂ ਤਾਂ ਆਪਣੇ ਕ੍ਰਾਂਤੀਕਾਰੀ ਕਰਤਵਾਂ ਰਾਹੀਂ ਸਕੂਲਾਂ-ਕਾਲਜਾਂ ਨੂੰ ਬੰਦ ਕਰਾਉਣਾ ਸੀ ਪਰ ਉਹ ਤਾਂ ਖੁਲ੍ਹ ਰਹੇ ਨੇ ਅਤੇ ਇਸ ਵਿਚ ਤੁਹਾਡੀ ਹਾਰ ਹੈ, ਸਾਡੇ ਸਭਨਾ ਦੀ ਹਾਰ ਹੈ। ਤੁਸੀਂ ਕਿਉਂ ਹਾਜ਼ਰ ਹੋ ਰਹੇ ਜੇ ? ਤੁਸਾਂ ਆਜ਼ਾਦੀ ਨੂੰ ਅਜੋਕੀ ਲੜਾਈ ਦਾ ਸਰੂਪ ਸਮਝਣ

ਵਿਚ ਗ਼ਲਤੀ ਕੀਤੀ, ਇਸ ਤਰ੍ਹਾਂ ਮੈਂ ਕਿੰਜ ਕਹਾਂ ? ਸਾਡੀ ਇਹ ਆਖ਼ਰੀ ਲੜਾਈ ਸਿਰਫ਼ ਦਿਖਾਵੇ ਜਾਂ ਹੀਣ ਭਰ ਜੋਸ਼ ਦੀ ਚੀਜ਼ ਨਹੀਂ। ਇਹ ਬਹੁਤ ਗੰਭੀਰ ਤੇ ਅਹਿਮ ਹੈ ਤੇ ਇਸ ਲੜਾਈ ਨੂੰ ਜਿੱਤੇ ਬਿਨਾਂ ਕੋਈ ਚਾਰਾ ਨਹੀਂ ਤੇ ਇਸ ਬਾਰੇ ਤੁਹਾਨੂੰ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ।

ਨਹੀਂ ਕਹਿ ਸਕਦਾ ਕਿ ਤੁਹਾਡਾ ਦਿਮਾਗ ਕਿਵੇਂ ਕੰਮ ਕਰਦਾ ਹੈ ਪਰ ਜੇ ਮੈਂ ਤੁਹਾਡੀ ਥਾਂਏਂ ਹੁੰਦਾ ਤਾਂ ਅਗਸਤ ਦੀਆਂ ਘਟਨਾਵਾਂ ਤੋਂ ਮਗਰੋਂ ਸਕੂਲ ਜਾਂ ਕਾਲਜ ਜਾਣਾ ਤਾਂ ਸੁਪਨੇ 'ਚ ਵੀ ਨਹੀਂ ਸੀ ਦੇਖਿਆ ਜਾ ਸਕਦਾ। ਮੈਂ ਆਪਣੇ ਤਜਰਬੇ ਦੇ ਆਧਾਰ 'ਤੇ ਵਿਸ਼ਵਾਸ਼ ਦੁਆ ਸਕਦਾਂ ਕਿ ਸਾਲ ਦੋ ਸਾਲ ਕਾਲਜ ਤੋਂ ਬਾਹਰ ਰਹਿ ਜਾਣ ਨਾਲ ਕੋਈ ਨੁਕਸਾਨ ਨਹੀਂ ਹੋ ਜਾਂਦਾ। ਸੰਨ 1921 ਦੀ ਨਾ-ਮਿਲਵਰਤਣ ਲਹਿਰ ਸਮੇਂ ਮੈਂ ਵਰ੍ਹੇ ਭਰ ਲਈ ਪੜ੍ਹਾਈ ਤੋਂ ਵਿਰਵਾ ਰਿਹਾ ਤੇ ਅਮਰੀਕਾ ਵਿਚ ਪੜ੍ਹਦਿਆਂ ਕਦੇ ਮਹੀਨਾ-ਮਹੀਨਾ ਤੇ ਕਦੇ ਸਾਲ-ਸਾਲ ਲਈ ਕਾਲਜ ਤੋਂ ਬਾਹਰ ਰਹਿ ਕੇ ਆਪਣਾ ਤੋਰਾ ਤੋਰਦਾ ਰਿਹਾ। ਅਤੇ ਮੈਨੂੰ ਇਹ ਦੱਸਦਿਆਂ ਡਾਢੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਿੰਨਾ ਮੈਂ ਯੂਨੀਵਰਸਿਟੀਆਂ ਵਿਚ ਰਹਿ ਕੇ ਸਿਖਿਆ, ਬਾਹਰ ਵਿਚਰਦਿਆਂ ਉਸ ਨਾਲੋਂ ਘਟ ਨਹੀਂ ਸਿਖਿਆ। ਫਿਰ ਸਾਡੇ ਦੇਸ਼ ਵਿਚਲੀ ਵਿਦਿਆ ਪ੍ਰਣਾਲੀ ਏਨੀ ਅਸੁਭਾਵਿਕ, ਏਨੀ ਗੁੰਝਲਾਂ ਭਰੀ ਤੇ ਜੀਵਨ ਤੋਂ ਐਨੀ ਦੂਰ ਹੈ ਕਿ ਜੇ ਤੁਸੀਂ ਸਾਲ ਦੋ ਸਾਲ ਉਸ ਤੋਂ ਵਿਰਵਿਆਂ ਰਹਿ ਕੇ ਕੌਮੀ ਤੂਫ਼ਾਨ ਵਿਚ ਠਿਲ੍ਹ ਪਓ ਤਾਂ ਤੁਹਾਨੂੰ ਲਾਹਾ ਹੀ ਲਾਹਾ ਹੈ।

ਕਾਲਜਾਂ 'ਚੋਂ ਨਿਕਲਣ ਮਗਰੋਂ ਕੰਮ ਨਾ ਹੋਣ ਸਦਕਾ ਮਨ ਉਕਤਾ ਜਾਂਦਾ ਤੇ ਖਾਲੀਪਣ ਦਾ ਅਹਿਸਾਸ ਕੁਤਰਦਾ ਰਹਿੰਦਾ ਸੀ। ਲੇਕਿਨ ਅੱਜ ਤਾਂ ਕੰਮ ਦੀ ਭਰਮਾਰ ਹੈ। ਐਨੇ ਕੰਮ ਨੇ, ਕਰਨ ਵਾਲੇ ਚਾਹੀਦੇ ਨੇ। ਮੈਂ ਤਾਂ ਇਥੋਂ ਤੀਕ ਕਹਿ ਸਕਦਾਂ ਕਿ ਜੇ ਘਰ ਰਹਿ ਕੇ ਖੇਤੀਬਾੜੀ ਵਿਚ ਮਨ ਲਗਾਇਆ ਹੁੰਦਾ ਜਾਂ ਕੁਝ ਬੱਚਿਆਂ ਨੂੰ ਪੜ੍ਹਾਇਆ-ਲਿਖਾਇਆ ਹੁੰਦਾ ਜਾਂ ਪਿੰਡ ਵਿਚ ਲੋਕਾਂ ਨੂੰ ਸਿਹਤ-ਸਫ਼ਾਈ ਲਈ ਪ੍ਰੇਰਿਆ ਹੁੰਦਾ ਤਾਂ ਦੇਸ਼ ਦੀ ਵੱਡੀ ਸੇਵਾ ਕੀਤੀ ਹੁੰਦੀ। ਇੰਜ ਤੁਸੀਂ

ਸਕੂਲਾਂ-ਕਾਲਜਾਂ ਨੂੰ ਪੜ੍ਹਨ ਤੋਂ ਰੋਕਿਆ ਹੁੰਦਾ ਤਾਂ ਤੁਸੀਂ ਦੁਸ਼ਮਣ ਦੀ ਮਦਦ ਕਰਨ ਦੇ ਇਲਜ਼ਾਮ ਤੋਂ ਬਚ ਜਾਂਦੇ ਕਿਉਂਕਿ ਇਹਨਾਂ ਦੇ ਖੁਲ੍ਹਣ ਨਾਲ ਦੁਸ਼ਮਣ ਦੀ ਜਿੱਤ ਜਾਪਦੀ ਹੈ।

ਪਰ ਸਚ ਤਾਂ ਇਹੀ ਹੈ ਕਿ ਸਕੂਲ-ਕਾਲਜ ਖੁਲ੍ਹ ਗਏ ਨੇ। ਕਿਸ ਵਿਸ਼ਵਾਸ਼ ਨਾਲ ਮੈਂ ਤੁਹਾਨੂੰ ਕਹਾਂ ਕਿ ਹੁਣ ਵੀ ਬਾਹਰ ਆ ਜਾਉ ਜਾਂ ਬੰਦ ਕਰਵਾ ਦਿਉ, ਇਹਨਾਂ ਸਕੂਲਾਂ-ਕਾਲਜਾਂ ਨੂੰ। ਮੇਰੀ ਗੱਲ ਤੁਹਾਨੂੰ ਕਿੰਨੀ ਕੁ ਪੁਹੰਦੀ ਹੈ, ਕਹਿ ਨਹੀਂ ਸਕਦਾ। ਲੇਕਿਨ ਜੋ ਕੁਝ ਤੁਸਾਂ ਕੀਤਾ ਹੈ ਉਹਦੇ ਬਾਰੇ ਮੈਂ ਤੁਹਾਨੂੰ ਕਿਸੇ ਭਰਮ ਵਿਚ ਨਹੀਂ ਰਖਣਾ ਚਾਹੁੰਦਾ। ਸਕੂਲਾਂ-ਕਾਲਜਾਂ ਵਿਚ ਆ ਕੇ ਤੁਸਾਂ ਆਪਣੇ ਆਪ ਨੂੰ ਆਪਣੀ ਤੇ ਆਪਣੇ ਨੇਤਵਾਂ ਦੀ ਨਜ਼ਰ ਵਿਚ ਛੋਟਾ, ਤੇ ਜੇ ਕਹਾਂ, ਝੂਠਾ ਸਾਬਤ ਕਰ ਦਿਤਾ ਏ, ਤਾਂ ਬੁਰਾ ਨਾ ਮਨਾਇਆ ਜੇ। ਸ਼ੁਰੂ ਵਿਚ ਐਨੇ ਉਤਸ਼ਾਹ ਤੇ ਜੋਸ਼ ਨਾਲ ਤੁਰ ਕੇ ਤੁਸਾਂ ਏਨਾ ਲਾਹਾ ਪਹੁੰਚਾਇਆ ਹੈ ਤੇ ਹੁਣ ਆਪਣੇ ਹੱਥੀਂ ਆਪ ਨੁਕਸਾਨ ਪਹੁੰਚਾਉਣ ਲਈ ਨਿਕਲ ਤੁਰੇ ਹੋ ! ਤੁਹਾਡਾ ਰਾਹ ਸਾਫ਼ ਤੇ ਖੁਲ੍ਹਾ ਹੈ-ਉਹਦੇ 'ਤੇ ਚਲੋ ਜਾਂ ਨਾ ਚਲੋ, ਇਹ ਤਾਂ ਤੁਹਾਡੀ ਮਰਜ਼ੀ !

ਪਰ ਜਿਹੜੇ ਦੋਸਤ ਕਾਲਜਾਂ ਚੋਂ ਬਾਹਰ ਨਹੀਂ ਆਉਣਾ ਚਾਹੁੰਦੇ, ਉਹਨਾਂ ਲਈ ਵੀ ਬਹੁਤ ਕੰਮ ਪਏ ਨੇ। ਸਾਡੀਆਂ ਕਮਜ਼ੋਰੀਆਂ ਦੇ ਪਲਾਂ ਵਿਚ ਸਾਡੀ ਬਗਾਵਤ ਕੁਚਲ ਦਿੱਤੀ ਗਈ, ਇਹ ਮੰਨ ਕੇ ਅਸੀਂ ਪੜ੍ਹਨ ਲਈ ਆ ਗਏ। ਲੇਕਿਨ ਹਾਲਾਂ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਗਿਆ। ਸੋਚ-ਸਮਝ ਤੋਂ ਕੰਮ ਲੈਣਾ ਬਣਦੈ। ਸਭ ਤੋਂ ਵੱਡੀ ਭੁੱਲ ਹੋਵੇਗੀ ਜੇ ਇਹ ਸੋਚੀਏ ਕਿ ਇਹ ਲਹਿਰ ਮਰ-ਮਰਾ ਗਈ। 'ਆਪਣੇ ਪੱਤਰ-'ਆਜ਼ਾਦੀ ਦੇ ਸੈਨਿਕਾਂ ਦੇ ਨਾਂ' ਵਿਚ ਮੈਂ ਇਸ ਕ੍ਰਾਂਤੀ ਦੇ ਭੂਤ, ਵਰਤਮਾਨ ਤੇ ਭਵਿਖ ਦਾ ਲੇਖਾ ਜੋਖਾ ਕੀਤਾ ਹੈ ਜਿਸਨੂੰ ਇਥੇ ਦੋਹਰਾਉਣਾ ਫ਼ਜ਼ੂਲ ਹੋਵੇਗਾ। ਪਰ ਦੋ ਗੱਲਾਂ ਵਲ ਇਸ਼ਾਰਾ ਕਰਨਾ ਕੁਥਾਂ ਨਹੀਂ ਹੋਣਾ। ਕ੍ਰਾਂਤੀ ਦਾ ਪਹਿਲਾ ਦੌਰ ਕਾਮਯਾਬ ਸੀ ਕਿਉਂਕਿ ਹਿੰਦੁਸਤਾਨ ਦੇ ਬਹੁਤ ਸਾਰੇ ਹਿੱਸਿਆਂ ਵਿਚੋਂ ਅੰਗ੍ਰੇਜ਼ੀ ਰਾਜ ਨੂੰ ਉਖਾੜ ਸੁਟਿਆ ਗਿਐ। ਇਹ ਲਹਿਰ ਅੱਗੇ ਵਧਣੋਂ ਇਸ ਲਈ ਨਹੀਂ ਰੁਕੀ

ਕਿ ਦੁਸ਼ਮਣ ਦੀ ਵੱਡੀ ਤਾਕਤ ਨੇ ਇਹਦਾ ਰਾਹ ਡੱਕ ਲਿਆ ਸੀ। ਬਲਕਿ ਇਸ ਲਈ ਕਿ ਇਸ ਦੇ ਪਿੱਛੇ ਵੱਡਾ ਸੰਗਠਨ ਨਹੀਂ ਸੀ ਤੇ ਨਾ ਹੀ ਅੱਗੇ ਵਧਣ ਲਈ ਕੋਈ ਸੁਚੇਤ ਕਾਰਜ ਸੀ। ਇਸ ਤੋਂ ਇਹੀ ਨਤੀਜਾ ਨਿਕਲਦਾ ਹੈ ਕਿ ਸਾਡਾ ਪਹਿਲਾ ਕੰਮ ਧਾਵਾ ਬੋਲਣ ਲਈ ਸੰਗਠਨ, ਅਨੁਸ਼ਾਸਨ, ਤੇ ਵਿਉਂਤ ਵਲ ਧਿਆਨ ਦੇਣਾ ਹੋਣਾ ਚਾਹੀਦਾ ਏ। ਗੁਆ ਦੇਣ ਲਈ ਸਾਡੇ ਕੋਲ ਇਕ ਪਲ ਵੀ ਨਹੀਂ, ਇਸ ਲਈ ਹੰਭਲਾ ਮਾਰਨ ਵਿਚ ਰਤੀ ਢਿੱਲ ਨਾ ਕਰੋ।

ਤਿਆਰੀ ਦੇ ਪਿੜ ਵਿਚ ਤੁਹਾਡੀ ਇਮਦਾਦ ਦੀ ਸਾਨੂੰ ਲੋੜ ਹੈ। ਅਸਾਂ ਪਿੰਡਾਂ, ਉਦਯੋਗਿਕ ਕੇਂਦਰਾਂ, ਰੇਲਵੇ, ਖਾਣਾਂ, ਫੌਜ ਤੇ ਸਰਕਾਰੀ ਮਹਿਕਮਿਆਂ ਵਿਚ ਕੰਮ ਕਰਨਾ ਹੈ। ਅਸਾਂ ਸਾਹਿਤ ਛਾਪ ਕੇ ਲੋਕਾਂ ਤੀਕ ਪਹੁੰਚਾਉਣਾ ਹੈ। ਸੰਪਰਕ ਤੋਂ ਇਲਾਵਾ ਆਉਣ-ਜਾਣ ਦਾ ਪ੍ਰਬੰਧ ਕਰਨਾ ਹੈ। ਸੈਨਿਕ ਦਸਤਿਆਂ ਦੀ ਸਿਖਿਆ-ਦੀਖਿਆ ਤੋਂ ਚੌਕੰਨਿਆਂ ਰਹਿਣਾ ਹੈ, ਕਾਰੀਗਰਾਂ ਨੂੰ ਤੋੜ-ਫੋੜ ਦੇ ਕੰਮਾਂ ਲਈ ਇਕੱਠਿਆਂ ਕਰਨਾ ਹੈ ਤੇ ਇਹਨਾ ਕੰਮਾਂ ਤੋਂ ਇਲਾਵਾ ਕਦਮ-ਕਦਮ ਤੇ ਦੁਸ਼ਮਣ ਨਾਲ ਟੱਕਰ ਲੈਣ ਤੇ ਛੇੜ-ਛਾੜ ਕਰਨ ਤੋਂ ਗੁਰੇਜ਼ ਨਹੀਂ ਕਰਨੀ। ਕੇਂਦਰੀ ਕਮਾਂਡ ਦੇ ਅਧੀਨ ਸੰਗਠਨ ਦਾ ਇਕ ਜਾਲ ਵਿਛਾਉਣ ਦੀ ਕੋਸ਼ਿਸ਼ ਹੋ ਰਹੀ ਹੈ। ਮੌਜੂਦਾ ਤਾਲ-ਮੇਲ ਦੇ ਆਧਾਰ 'ਤੇ ਅਸੀਂ ਤੁਹਾਨੂੰ ਮਿਲ ਕੇ ਸੁਚੱਜੇ ਕਾਰਜਾਂ ਨਾਲ ਜੋੜਾਂਗੇ।

ਇਹਨਾਂ 'ਚ ਬਹੁਤ ਸਾਰੇ ਕੰਮ ਉਹ ਨੇ ਜਿਹੜੇ ਤੁਸੀਂ ਪੜ੍ਹਦਿਆਂ ਹੋਇਆਂ ਵੀ ਸਿਰੇ ਲਗਾ ਸਕਦੇ ਜੇ ਜਿਵੇਂ ਕਿ ਕੁਝ ਲੋਕ ਕਰ ਰਹੇ ਨੇ। ਮੈਨੂੰ ਪੂਰੀ ਉਮੀਦ ਹੈ ਕਿ ਦੂਜੇ ਧਾਵੇ ਵੇਲੇ ਵੀ ਤੁਸੀਂ ਅਗਸਤ ਮਹੀਨੇ ਵਾਲੀ ਕ੍ਰਾਂਤੀਕਾਰੀ ਸੈਨਾ ਵਾਂਗ, ਮੋਹਰਲੀ ਪਾਲ ਵਿਚ ਖੜੋਤੇ ਨਜ਼ਰ ਆਉਗੇ। ਪਰ ਧਿਆਨ ਦੀ ਜ਼ਰੂਰਤ ਹੈ ਕਿ ਦੁਸ਼ਮਣ ਸਦਾ ਲਈ ਝਟ ਹੀ ਪੈਰੋਂ ਉਖੜੇ ਤੇ ਸਦਾ ਲਈ ਉਖੜ ਜਾਏ ਤੇ ਇਹਦੇ ਲਈ ਸਖ਼ਤ ਲੋੜ ਹੈ—ਸੰਜੀਦਗੀ ਤੇ ਸੰਗਠਨ ਦੀ ਪੁਖ਼ਤਗੀ ਦੀ।

ਤੁਸਾਂ ਢੇਰ ਕੰਮ ਨੇਪਰੇ ਚਾੜ੍ਹਨੇ ਨੇ। ਇਸ ਲਈ ਮੈਂ ਤੁਹਾਡਾ ਬਾਹਲਾ ਸਮਾਂ ਨਹੀਂ ਲੈਣਾ ਚਾਹੁੰਦਾ। ਤੁਸਾਂ ਸਾਨੂੰ ਵੱਡੀਆਂ ਉਮੀਦਾਂ

ਦੇ ਲੜ ਲਾਇਆ ਹੈ ਜਿਹਨਾਂ ਨੂੰ ਨੇਪਰੇ ਚਾੜ੍ਹਨਾ ਵੀ ਤੁਹਾਡਾ ਹੀ ਕੰਮ ਹੈ। ਇਸ ਲਈ ਭੁੱਲਣਾ ਨਹੀਂ ਚਾਹੀਦਾ ਕਿ ਸੰਸਾਰ ਭਰ ਦੇ ਨੌਜਵਾਨ ਚੰਗੇ ਜਾਂ ਬੁਰੇ ਉਦੇਸ਼ਾਂ ਲਈ ਖ਼ੂਬ ਆਪਣਾ ਲਹੂ ਡੋਲ੍ਹ ਰਹੇ ਨੇ। ਚਾਲ੍ਹੀ ਕਰੋੜ ਲੋਕਾਂ ਦੀ ਆਜ਼ਾਦੀ ਨਾਲੋਂ ਟਾਸ਼ਟਰੀ ਜਾਂ ਅੰਤਰ-ਰਾਸ਼ਟਰੀ, ਨੈਤਿਕ ਜਾਂ ਭੌਤਿਕ, ਦ੍ਰਿਸ਼ਟੀ ਤੋਂ ਕੋਈ ਦੂਜਾ ਮਹਾਨ ਤੇ ਪਵਿੱਤਰ ਉਦੇਸ਼ ਨਹੀਂ ਹੋ ਸਕਦਾ। ਮਾਨਵਤਾ ਦੇ ਪਾਂਚਮਾਂਸ਼ (ਪੰਜਵਾਂ ਹਿੱਸਾ ਜਿਹੜਾ ਲਗਾਨ ਦੇ ਰੂਪ ਵਿਚ ਤਾਰਨਾ ਪੈਂਦਾ ਸੀ) ਤੋਂ ਆਜ਼ਾਦੀ ਦੇ ਯੋਧੇ ਬਣ ਕੇ ਤੁਸੀਂ ਆਜ਼ਾਦੀ, ਸ਼ਾਂਤੀ ਤੇ ਤਰੱਕੀ ਦੀ ਅੰਤਰ-ਰਾਸ਼ਟਰੀ ਸੈਨਾ ਵਿਚ ਸਭ ਤੋਂ ਅੱਗੇ ਖੜ੍ਹੇ ਨਜ਼ਰ ਆਉਂਗੇ। ਦੁਨੀਆ ਦੀ ਕੁੰਜੀ ਏਸ਼ੀਆ ਹੈ ਤੇ ਏਸ਼ੀਆ ਦੀ ਕੁੰਜੀ ਹਿੰਦੁਸਤਾਨ।

ਇਸ ਲਈ ਸਾਥੀਓ, ਵਧਦੇ ਚਲੋ। ਲਹੂ, ਅੱਥਰੂ, ਤੇ ਮਿਹਨਤ ਹੀ ਸਾਡਾ ਨਸੀਬ ਨੇ। ਪਰ ਇਹ ਵੀ ਠੀਕ ਹੈ ਕਿ ਇਹਨਾਂ ਨੇ ਹੀ ਸਾਨੂੰ ਤੇ ਸਾਡੀ ਮਾਂ-ਧਰਤੀ ਨੂੰ ਆਜ਼ਾਦੀ ਦੁਆਉਣੀ ਹੈ। ਅਸਾਂ ਹੀ ਆਜ਼ਾਦ ਹਿੰਦੁਸਤਾਨ ਦੀ ਸਿਰਜਣਾ ਕਰਨੀ ਹੈ ਤੇ ਇਕ ਨਵੇਂ ਸੰਸਾਰ ਦੀ।

ਇਨਕਲਾਬ ਜ਼ਿੰਦਾਬਾਦ

ਹਿੰਦੁਸਤਾਨ ਦੇ ਕੋਨੇ ਤੋਂ —ਜੈ ਪ੍ਰਕਾਸ਼ ਨਾਰਾਇਣ

(ਸੰਨ 1942)

# ਸੁਭਾਸ਼ ਚੰਦਰ ਬੋਸ ਦੀਆਂ ਚਿੱਠੀਆਂ
## 1. ਐਨ. ਸੀ. ਕੇਲਕਰ ਦੇ ਨਾਮ

(ਇਸ ਖ਼ਤ 'ਤੇ ਸੈਂਸਰ ਨੇ ਰੋਕ ਇਸ ਲਈ ਲਗਾਈ ਕਿ "ਸਰਕਾਰ ਦੇ ਖਿਲਾਫ਼" ਸਮਝਿਆ ਗਿਆ)

ਮਾਂਡਲੇ ਸੈਂਟਰਲ ਜੇਲ੍ਹ,
ਅਪਰ ਬਰ੍ਹਮਾ
20.8.25

ਪਿਆਰੇ ਸ੍ਰੀ ਕੇਲਕਰ,

ਪਿਛਲੇ ਕੁਝ ਅਰਸੇ ਤੋਂ ਮੈਂ ਤੁਹਾਨੂੰ ਲਿਖਣ-ਲਿਖਣ ਕਰਦਾ ਰਿਹਾਂ ਜਿਸ ਦਾ ਕਾਰਣ ਕੇਵਲ ਇਹ ਸੀ ਕਿਉਂਕਿ ਮੈਂ ਤੁਹਾਨੂੰ ਉਹ ਜਾਣਕਾਰੀ ਦੇਣੀ ਚਾਹੁੰਦਾ ਸਾਂ ਜਿਸ ਵਿਚ ਤੁਹਾਡੀ ਦਿਲਚਸਪੀ ਹੋ ਸਕਦੀ ਹੈ। ਪਤਾ ਨਹੀਂ ਤੁਸੀਂ ਜਾਣਦੇ ਜੇ ਜਾਂ ਨਹੀਂ ਕਿ ਮੈਂ ਬੀਤੀ ਜਨਵਰੀ ਤੋਂ ਇਸ ਜੇਲ੍ਹ ਵਿਚ ਹਾਂ। ਜਦੋਂ ਮੈਨੂੰ ਬ੍ਰਹਮਪੁਰ (ਬੰਗਾਲ) ਜੇਲ੍ਹ ਤੋਂ ਬਦਲ ਕੇ ਇਥੇ ਭੇਜ ਦੇਣ ਦੇ ਹੁਕਮ ਜਾਰੀ ਹੋਏ ਤਦ ਮੈਨੂੰ ਧਿਆਨ ਨਹੀਂ ਸੀ ਕਿ ਲੋਕਮਾਨਯ ਤਿਲਕ ਨੇ ਆਪਣੀ ਕੈਦ ਦਾ ਜ਼ਿਆਦਾ ਸਮਾਂ ਮਾਂਡਲੇ ਜੇਲ੍ਹ ਵਿਚ ਹੀ ਗੁਜ਼ਾਰਿਆ ਸੀ। ਮੇਰੇ ਇਥੇ ਆਉਣ 'ਤੇ ਪਤਾ ਚਲਿਆ ਕਿ ਇਥੋਂ ਦੇ ਨੀਰਸ ਮਾਹੌਲ ਵਿਚ ਵਿਚਰਦਿਆਂ ਵੀ ਸੁਰਗੀ ਲੋਕਮਾਨਯ ਨੇ ਪ੍ਰਸਿੱਧ 'ਗੀਤਾ ਰਹੱਸਯ' ਦੀ ਸਿਰਜਣਾ ਕੀਤੀ ਸੀ ਤੇ ਮੇਰੀ ਤੁਛ ਰਾਇ

ਅਨੁਸਾਰ ਉਹ ਸ਼ੰਕਰ ਤੇ ਰਾਮਾਨੁਜ ਦੇ ਬਰਾਬਰ ਗਿਣੇ ਜਾਣ ਵਾਲੇ ਵਿਦਵਾਨ ਸਨ।

ਜਿਸ ਵਾਰਡ ਵਿਚ ਲੋਕਮਾਨਯ ਰਹਿੰਦੇ ਸਨ, ਉਹ ਅੱਜ ਵੀ ਸੁਰੱਖਿਅਤ ਹੈ। ਹਾਂ, ਉਸ ਵਿਚ ਕੁਝ ਤਬਦੀਲੀਆਂ ਕੀਤੀਆਂ ਗਈਆਂ ਨੇ ਤੇ ਉਸਨੂੰ ਵੱਡਾ ਕਰ ਦਿੱਤਾ ਗਿਆ ਹੋਇਆ ਹੈ। ਸਾਡੇ ਵਾਰਡ ਵਾਂਗ ਇਹ ਵੀ ਲਕੜੀ ਦੇ ਫਟਿਆਂ ਤੋਂ ਬਣਿਆ ਹੋਇਆ ਹੈ ਜਿਸ ਵਿਚ ਗਰਮੀ ਦੇ ਮੌਸਮ ਵਿਚ ਲੂ, ਬਰਸਾਤ ਵਿਚ ਪਾਣੀ, ਸਰਦੀਆਂ ਵਿਚ ਠੰਡ ਤੇ ਹਰ ਰੁੱਤੇ ਧੂੜ-ਅੱਟੀਆਂ ਹਵਾਵਾਂ ਤੋਂ ਨਹੀਂ ਬਚਿਆ ਜਾ ਸਕਦਾ। ਮੇਰੇ ਉਥੇ ਅਪੜਨ 'ਤੇ ਮੈਨੂੰ ਉਹ ਵਾਰਡ ਦਿਖਾਇਆ ਗਿਆ। ਮੈਨੂੰ ਇਹ ਗੱਲ ਤਾਂ ਚੰਗੀ ਨਹੀਂ ਲੱਗੀ ਕਿ ਮੈਨੂੰ ਆਪਣੇ ਮੁਲਕ ਤੋਂ ਲਿਆ ਕੇ ਇਥੇ ਬੰਦ ਕਰ ਦਿੱਤਾ ਗਿਆ। ਪਰ ਮੈਂ ਉਸ ਭਗਵਾਨ ਦਾ ਧੰਨਵਾਦੀ ਵੀ ਹਾਂ ਕਿ ਮਾਂਡਲੇ ਵਿਚ ਆਪਣੀ ਮਾਂ-ਧਰਤੀ ਤੋਂ ਦੂਰ ਰਹਿੰਦਿਆਂ ਵੀ ਇਹਦੀ ਪਵਿੱਤਰ ਯਾਦ ਮੇਰੇ ਲਈ ਪ੍ਰੇਰਨਾ ਬਣਦੀ ਰਹੀ। ਹੋਰ ਜੇਲ੍ਹਾਂ ਵਾਂਗ ਇਹ ਵੀ ਨੀਰਸ, ਕੁਢੱਬੀ ਤੇ ਦਿਲਚਸਪੀ ਤੋਂ ਖਾਲੀ ਹੈ। ਪਰ ਮੇਰੇ ਲਈ ਤਾਂ ਇਹ ਇਕ ਤੀਰਥ-ਸਥਲ ਵਾਂਗ ਹੈ ਜਿਥੇ ਭਾਰਤ ਦਾ ਇਕ ਮਹਾਨਤਮ ਸਪੁੱਤਰ ਲਗਾਤਾਰ ਛੇ ਵਰ੍ਹੇ ਬੰਦ ਰਿਹਾ।

ਇਹ ਗੱਲ ਕਿਸ ਤੋਂ ਭੁੱਲੀ ਹੋਈ ਏ ਕਿ ਲੋਕਮਾਨਯ ਨੇ ਛੇ ਵਰ੍ਹੇ ਜੇਲ੍ਹ ਵਿਚ ਗੁਜ਼ਾਰੇ। ਲੇਕਿਨ ਇਹ ਪੱਕੀ ਗੱਲ ਹੈ ਕਿ ਬਹੁਤ ਘੱਟ ਲੋਕ ਜਾਣਦੇ ਹੋਣਗੇ ਕਿ ਇਸ ਸਮੇਂ ਦੌਰਾਨ ਉਹਨਾਂ ਨੂੰ ਬਹੁਤ ਸਰੀਰਕ ਤੇ ਮਾਨਸਿਕ ਪੀੜ ਸਹਿਣੀ ਪਈ। ਉਹ ਇਥੇ ਇਕੱਲੇ ਵਿਚਰੇ ਤੇ ਉਹਨਾਂ ਨੂੰ ਆਪਣੇ ਵਰਗਾ ਕੋਈ ਸਾਥੀ ਨਾ ਮਿਲਿਆ। ਮੈਨੂੰ ਜਾਪਦਾ ਹੈ ਕਿ ਉਹਨਾਂ ਨੂੰ ਦੂਜੇ ਸਾਥੀਆਂ ਨਾਲ ਮਿਲਣ-ਗਿਲਣ ਨਹੀਂ ਸੀ ਦਿੱਤਾ ਜਾਂਦਾ। ਉਹਨਾਂ ਦਾ ਜੇ ਕੋਈ ਆਸਰਾ ਸੀ ਤਾਂ ਉਹ ਸਨ ਕਿਤਾਬਾਂ 'ਤੇ ਉਹ ਇਕ ਕਮਰੇ ਵਿਚ ਇਕੱਲੇ ਰਹਿੰਦੇ ਸਨ। ਇਥੇ ਰਹਿੰਦਿਆਂ ਉਹਨਾਂ ਨੂੰ ਦੋ ਤਿੰਨ ਮੁਲਾਕਾਤਾਂ ਹੀ ਕਰਵਾਈਆਂ ਗਈਆਂ ਤੇ ਉਹ ਵੀ ਜੇਲ੍ਹ-ਅਧਿਕਾਰੀਆਂ ਦੀ

ਹਾਜ਼ਰੀ ਵਿਚ ਹੋਈਆਂ ਹੋਣਗੀਆਂ। ਜਿਸ ਕਰਕੇ ਉਹ ਕਦੇ ਖੁਲ੍ਹ ਕੇ ਗੱਲ ਵੀ ਨਹੀਂ ਕਰ ਸਕੇ ਹੋਣਗੇ।

ਅਖ਼ਬਾਰ ਉਨ੍ਹਾਂ ਕੋਲ ਨਹੀਂ ਸੀ ਅਪੜਨ ਦਿੱਤਾ ਜਾਂਦਾ। ਉਹਨਾਂ ਵਰਗੇ ਉੱਚ-ਪਾਇ ਦੇ ਨੇਤਾ ਨੂੰ ਬਾਹਰੀ ਦੁਨੀਆ ਤੋਂ ਬਿਲਕੁਲ ਅਲੱਗ-ਥਲੱਗ ਕਰਕੇ ਰੱਖ ਦੇਣ ਨਾਲੋਂ ਹੋਰ ਵੱਡੀ ਸਜ਼ਾ ਕੀ ਹੋ ਸਕਦੀ ਹੈ ! ਕਿਉਂਕਿ ਜਿਸ ਕਿਸੇ ਨੇ ਇਸ ਤਰ੍ਹਾਂ ਦੀ ਇਕੱਲ ਭੋਗੀ ਹੋਵੇ, ਉਹੀ ਇਸ ਮਰਮ ਨੂੰ ਸਮਝ ਸਕਦਾ ਹੈ। ਇਸ ਤੋਂ ਇਲਾਵਾ ਉਹਨਾਂ ਦੀ ਕੈਦ ਦੇ ਬਾਹਲੇ ਸਮੇਂ ਵਿਚੁ ਦੇਸ਼ ਦੀ ਰਾਜਸੀ ਹਾਲਤ ਬਹੁਤ ਮਾੜੀ ਚਾਲੇ ਖਿਸਕ ਰਹੀ ਸੀ। ਤੇ ਇਸ ਸਦਕਾ ਉਹਨਾਂ ਦੀ ਤਸੱਲੀ ਨਹੀਂ ਹੁੰਦੀ ਹੋਣੀ ਕਿ ਜਿਸ ਉਦੇਸ਼ ਨੂੰ ਉਹਨਾਂ ਨੇ ਅਪਣਾਇਆ ਸੀ, ਉਹ ਉਹਨਾਂ ਦੀ ਗ਼ੈਰ-ਹਾਜ਼ਰੀ ਵਿਚੁ ਅੱਗੇ ਵਧ ਰਿਹਾ ਹੈ।

ਉਹਨਾਂ ਦੀ ਜਿਸਮਾਨੀ ਤਕਲੀਫ਼ ਦਾ ਜਿੰਨਾ ਘੱਟ ਜ਼ਿਕਰ ਕੀਤਾ ਜਾਏ, ਬੇਹਤਰ ਹੋਵੇਗਾ। ਦੰਡਾਵਲੀ ਦੇ ਤਹਿਤ ਉਹਨਾਂ ਨੂੰ ਸਜ਼ਾ ਹੋਈ ਸੀ, ਸੋ ਇਸ ਕਰਕੇ ਅਜੋਕੇ ਕੈਦੀਆਂ ਦੇ ਮੁਕਾਬਲੇ ਵਿਚ ਉਹਨਾਂ ਦਾ ਜੀਵਨ ਉਥੇ ਕਠੋਰਤਾ ਵਿਚੋਂ ਲੰਘਿਆ ਹੋਵੇਗਾ। ਇਸ ਤੋਂ ਇਲਾਵਾ ਉਹ ਸ਼ਕਰ ਰੋਗ ਦੇ ਸ਼ਿਕਾਰ ਸਨ। ਜਦੋਂ ਲੋਕਮਾਨਯ ਇਥੇ ਰਹਿੰਦੇ ਹੋਣਗੇ, ਉਦੋਂ ਵੀ ਮੌਸਮ ਅੱਜਕੱਲ੍ਹ ਵਰਗਾ ਹੀ ਹੁੰਦਾ ਹੋਵੇਗਾ। ਜੇ ਅੱਜ ਸਾਡੇ ਨੌਜਵਾਨਾਂ ਨੂੰ ਇਥੋਂ ਦੇ ਜਲਵਾਯੂ ਨਾਲ ਸ਼ਕਾਇਤ ਹੈ ਕਿ ਇਹ ਆਦਮੀ ਨੂੰ ਜੋੜ ਕੇ ਰੱਖ ਦੇਣ ਤੇ ਗਠੀਏ ਵਰਗੀ ਬਿਮਾਰੀ ਪੈਦਾ ਕਰ ਦੇਣ ਵਾਲਾ ਹੈ। ਹੌਲੀ-ਹੌਲੀ ਇਹ ਆਦਮੀ ਦੀ ਜੀਵਨ-ਸ਼ਕਤੀ ਜਿਵੇਂ ਜੀਰ ਲੈਂਦਾ ਹੋਵੇ ਤਾਂ ਜ਼ਰਾ ਸੋਚੋ, ਲੋਕਮਾਨਯ ਜਿਹੜੇ ਬਹੁਤ ਬਜ਼ੁਰਗ ਸਨ, ਨੇ ਕਿੰਨੀ ਪੀੜਾ ਸਹੀ ਹੋਵੇਗੀ।

ਲੇਕਿਨ ਇਸ ਚਾਰ-ਦੀਵਾਰੀ ਦੇ ਅੰਦਰ ਉਨ੍ਹਾਂ ਨੇ ਕਿਹੜੇ ਕਿਹੜੇ ਤਸੀਹੇ ਝੱਲੇ, ਬਹੁਤ ਘੱਟ ਲੋਕਾਂ ਨੂੰ ਪਤਾ ਹੈ। ਕਿੰਨੇ

ਕੁ ਲੋਕ ਉਹਨਾਂ ਛੋਟੀਆਂ-ਛੋਟੀਆਂ ਗੱਲਾਂ ਨੂੰ ਜਾਣਦੇ ਨੇ ਜਿਹੜੀਆਂ ਕਿਸੇ ਕੈਦੀ ਨੂੰ ਸੂਈਆਂ ਵਾਂਗ ਚੁਭਦੀਆਂ ਰਹਿੰਦੀਆਂ ਨੇ ਅਤੇ ਜੀਵਨ ਨੂੰ ਦੁਭਰ ਬਣਾ ਕੇ ਰੱਖ ਦਿੰਦੀਆਂ ਨੇ। ਉਹ ਗੀਤਾ ਦੇ ਭਾਵ ਵਿਚ ਮਗਨ ਰਹਿਣ ਵਾਲੇ ਸਨ ਤੇ ਸ਼ਾਇਦ ਇਸੇ ਲਈ ਉਹ ਦੁੱਖ-ਤਕਲੀਫ਼ ਤੋਂ ਉਪਰ ਸਨ। ਇਹੀ ਕਾਰਣ ਹੈ ਕਿ ਉਹਨਾਂ ਨੇ ਕਦੇ ਆਪਣੇ ਬਾਰੇ ਕੋਈ ਸ਼ਬਦ ਕਿਸੇ ਨੂੰ ਨਹੀਂ ਕਿਹਾ।

ਮੈਂ ਅਕਸਰ ਸੋਚਦਾ ਰਹਿੰਦਾ ਹਾਂ ਕਿ ਲੋਕਮਾਨਯ ਨੂੰ ਆਪਣੇ ਬਹੁਮੁੱਲੇ ਜੀਵਨ ਦੇ ਲੰਮੇਂ ਛੇ ਵਰ੍ਹਿਆਂ ਲਈ ਇਹਨਾਂ ਹਾਲਤਾਂ ਵਿਚੋਂ ਲੰਘਣਾ ਪਿਆ ਤੇ ਹਰ ਵਾਰ ਮੈਂ ਆਪਣੇ ਆਪ ਨੂੰ ਪੁੱਛਦਾ ਹਾਂ—"ਜੇ ਨੌਜਵਾਨਾਂ ਨੂੰ ਇਸ ਹਾਲਤ ਵਿਚ ਤਕਲੀਫ਼ ਹੁੰਦੀ ਹੈ ਤਾਂ ਮਹਾਨ ਲੋਕਮਾਨਯ ਨੂੰ ਆਪਣੇ ਸਮੇਂ ਵਿਚ ਕਿੰਨੀ ਤਕਲੀਫ਼ ਝਲਣੀ ਪਈ ਹੋਵੇਗੀ ਅਤੇ ਇਸ ਬਾਰੇ ਦੇਸ਼-ਵਾਸੀਆਂ ਨੂੰ ਭੋਰਾ ਭਰ ਵੀ ਗਿਆਨ ਨਹੀਂ ਹੋਣਾ।" ਸੰਸਾਰ ਭਗਵਾਨ ਦੀ ਲੀਲ੍ਹਾ ਹੈ ਪਰ ਜੇਲ੍ਹਾਂ ਦੀ ਉਸਾਰੀ ਤਾਂ ਮਨੁੱਖ ਨੇ ਕੀਤੀ ਹੈ। ਉਹਨਾਂ ਦੀ ਆਪਣੀ ਇਕ ਵੱਖਰੀ ਦੁਨੀਆ ਹੈ ਤੇ ਵਿਕਸਿਤ ਸਮਾਜ ਨੇ ਜਿਹਨਾਂ ਵਿਚਾਰਾਂ ਤੇ ਸੰਸਕਾਰਾਂ ਨੂੰ ਪ੍ਰਤਿਬੱਧ ਹੋ ਕੇ ਅਪਣਾਇਆ ਹੈ, ਉਹ ਜੇਲ੍ਹਾਂ ਅੰਦਰ ਲਾਗੂ ਨਹੀਂ ਹੁੰਦੇ। ਦਿਲ-ਗੁਰਦੇ ਤੋਂ ਬਿਨਾਂ ਜੇਲ੍ਹ ਅੰਦਰਲੇ ਜੀਵਨ ਅਨੁਸਾਰ ਨਹੀਂ ਢਲਿਆ ਜਾ ਸਕਦਾ। ਇਹਦੇ ਲਈ ਸਾਨੂੰ ਪਿਛਲੀਆਂ ਆਦਤਾਂ ਛੱਡਣੀਆਂ ਪੈਂਦੀਆਂ ਨੇ ਅਤੇ ਤੰਦਰੁਸਤ ਤੇ ਚੁਸਤ ਰਹਿਣ ਦੀ ਲੋੜ ਬਣੀ ਰਹਿੰਦੀ ਹੈ। ਹਰ ਤਰ੍ਹਾਂ ਦੇ ਕਾਨੂੰਨਾਂ ਦੀ ਪਾਲਣਾ ਕਰਦਿਆਂ ਆਪਣੇ ਅੰਦਰਲੇ ਨੂੰ ਕਾਇਮ ਰੱਖਣਾ ਹੁੰਦਾ ਹੈ। ਦਾਸ-ਬਿਰਤੀ ਠੁਕਰਾਉਣੀ ਹੁੰਦੀ ਹੈ ਤੇ ਮਾਨਸਿਕ ਸੰਤੁਲਨ ਵੀ ਨਹੀਂ ਵਿਗੜਨ ਦੇਣਾ ਹੁੰਦਾ। ਸਿਰਫ਼ ਲੋਕਮਾਨਯ ਵਰਗਾ ਦਾਰਸ਼ਨਿਕ, ਜੋ ਵੱਡੀ ਇੱਛਾ ਸ਼ਕਤੀ ਦਾ ਮਾਲਿਕ ਸੀ, ਉਸ ਕੈਦ ਦੇ ਤਸੀਹਿਆਂ ਦੇ

ਪ੍ਰਭਾਵਾਂ ਤੋਂ ਬਚ ਸਕਦਾ ਸੀ, ਤੇ .ਗੁਲਾਮੀ ਵਾਲੇ ਮਾਹੌਲ ਵਿਚ ਵੀ ਮਾਨਸਿਕ ਸੰਤੁਲਨ ਕਾਇਮ ਰੱਖਦਿਆਂ ਗੀਤਾ-ਟੀਕਾ ਜਿਹੜਾ ਵਿਸ਼ਾਲ ਤੇ ਯੁਗ-ਨਿਰਮਾਣਕਾਰੀ ਹੈ ਰਚ ਸਕਦਾ ਸੀ।

ਏਨੇ ਨਾ-ਸਾਜ਼ਗਾਰ ਤੇ ਕਮਜ਼ੋਰ ਬਣਾ ਦੇਣ ਵਾਲੇ ਮਾਹੌਲ ਵਿਚ ਵਿਚਰਦਿਆਂ ਐਨਾ ਵਿਦਵਤਾ ਭਰਪੂਰ ਤੇ ਮਹਾਨ ਗ੍ਰੰਥ-ਗੀਤਾ ਟੀਕਾ, ਜਿਸ ਦੀ ਸਿਰਜਣਾ ਲਈ ਪ੍ਰਬਲ ਇੱਛਾ, ਸਾਧਨਾ ਤੇ ਸਹਿਨਸ਼ੀਲਤਾ ਦੀ ਲੋੜ ਹੁੰਦੀ ਹੈ, ਲੋਕਮਾਨਯ ਨੇ ਕਿਵੇਂ ਸਿਰਜਿਆ ਹੋਵੇਗਾ, ਜੇ ਅਨੁਭਵ ਕਰਨਾ ਹੋਵੇ ਤਾਂ ਖ਼ੁਦ ਜੇਲ੍ਹ ਵਿਚ ਆ ਕੇ ਰਹਿਣਾ ਚਾਹੀਦਾ ਹੈ। ਜਿਥੋਂ ਤੀਕ ਮੇਰੀ ਆਪਣੀ ਗੱਲ ਹੈ—ਜਿੰਨਾ ਇਸ ਬਾਰੇ ਸੋਚਦਾ ਹਾਂ ਓਨਾ ਜ਼ਿਆਦਾ ਮੈਂ ਉਹਨਾਂ ਲਈ ਆਦਰ ਤੇ ਸ਼ਰਧਾ ਨਾਲ ਭਰ ਜਾਂਦਾ ਹਾਂ। ਮੈਨੂੰ ਪੂਰੀ ਉਮੀਦ ਹੈ ਕਿ ਮੇਰੇ ਦੇਸ਼ਵਾਸੀ ਲੋਕਮਾਨਯ ਦੀ ਮਹੱਤਤਾ ਨੂੰ ਆਂਕਣ ਵੇਲੇ ਇਹਨਾਂ ਤੱਥਾਂ ਨੂੰ ਧਿਆਨ ਗੋਚਰੇ ਕਰਨਗੇ। ਜਿਹੜਾ ਮਹਾਂ-ਪੁਰਖ ਸ਼ਕਰ ਰੋਗ ਦੇ ਬਾਵਜੂਦ ਲੰਬੇ ਸਮੇਂ ਦੀ ਕੈਦ ਭੋਗਦਿਆਂ ਆਪਣੀ ਬੌਧਿਕ ਸਮਰਥਾ ਤੇ ਸੰਘਰਸ਼-ਸ਼ਕਤੀ ਨੂੰ ਕਾਇਮ ਹੀ ਨਹੀਂ ਰੱਖਦਾ ਸਗੋਂ ਉਹਨਾਂ ਹਨੇਰ ਭਰੇ ਦਿਨਾਂ ਵਿਚ ਮਾਂ-ਧਰਤੀ ਲਈ ਅਮੁੱਲ ਭੇਟ ਤਿਆਰ ਕਰਦੈ, ਨੂੰ ਸੰਸਾਰ ਦੇ ਮਹਾਂਪੁਰਖਾਂ ਦੀ ਪਹਿਲੀ ਪਾਲ ਵਿਚ ਥਾਂ ਮਿਲਣੀ ਚਾਹੀਦੀ ਹੈ।

ਲੇਕਿਨ ਲੋਕਮਾਨਯ ਨੇ ਪ੍ਰਕਿਰਤੀ ਦੇ ਜਿਨ੍ਹਾਂ ਅਟਲ ਨਿਯਮਾਂ, ਨਾਲ ਆਪਣੀ ਕੈਦ ਦੇ ਦੌਰਾਨ ਟੱਕਰ ਲਈ ਸੀ, ਨੇ ਬਦਲਾ ਤਾਂ ਲੈਣਾ ਹੀ ਸੀ। ਮੇਰਾ ਵਿਸ਼ਵਾਸ਼ ਹੈ ਕਿ ਜਿਵੇਂ ਦੇਸ਼ ਬੰਧੂ ਦਾ ਅੰਤਰ ਕੇਂਦਰੀ ਜੇਲ੍ਹ ਅਲੀਪੁਰ ਤੋਂ ਹੀ ਸ਼ੁਰੂ ਹੋ ਗਿਆ ਸੀ, ਉਸੇ ਤਰ੍ਹਾਂ ਲੋਕਮਾਨਯ ਨੇ ਜਦੋਂ ਮਾਂਡਲੇ ਜੇਲ੍ਹ ਨੂੰ ਆਖ਼ਰੀ ਨਮਸਕਾਰ ਕੀਤੀ ਸੀ ਤਾਂ ਉਦੋਂ ਉਹਨਾਂ ਦੇ ਜੀਵਨ ਦੇ ਦਿਨ ਗਿਣੇ-ਚੁਣੇ ਹੀ ਰਹਿ ਗਏ ਸਨ। ਬਿਨਾਂ ਸ਼ਕ ਇਹ ਬਹੁਤ ਵੱਡੇ ਦੁੱਖ ਵਾਲੀ ਗੱਲ ਹੈ ਕਿ ਅਸੀਂ ਆਪਣੇ ਮਹਾਨਤਮ ਪੁਰਖਾਂ ਤੋਂ ਇਸ ਤਰ੍ਹਾਂ ਹੱਥ ਧੋਂਦੇ ਰਹੇ ਹਾਂ। ਕਦੇ

ਕਦੇ ਮਨ ਵਿਚ ਆਉਂਦੀ ਹੈ ਕਿ ਇਹ ਮੰਦੀ ਘਟਨਾ ਟਾਲੀ ਨਹੀਂ ਜਾ ਸਕਦੀ ?

ਆਦਰ ਨਾਲ
ਤੁਹਾਡਾ ਸਨੇਹੀ,
ਸੁਭਾਸ਼ ਸੀ. ਬੋਸ

20.8.25
ਸ੍ਰੀ ਨਰਸਿੰਗ ਚਿੰਤਾਮਣੀ ਕੇਲਕਰ
ਪੂਨਾ

## 2. ਦਲੀਪ ਕੁਮਾਰ ਰਾਇ ਦੇ ਨਾਮ

ਮਾਂਡਲੇ ਸੈਂਟਰਲ ਜੇਲ੍ਹ
2.5.1925

ਪਿਆਰੇ ਦਲੀਪ,

24.3.25 ਦਾ ਲਿਖਿਆ ਤੇਰਾ ਖ਼ਤ ਹਾਸਲ ਕਰਕੇ ਬਾਹਲੀ ਖੁਸ਼ੀ ਹੋਈ ਜੋ ਇਸ ਵਾਰ ਤੇਰੇ ਸ਼ਬਦਾਂ 'ਚ ਦੋਹਰੀ ਛਾਣਨੀ ਚੋਂ ਛਣ ਕੇ ਮੇਰੇ ਪਾਸ ਨਹੀਂ ਅਪੜਿਆ ਤੇ ਇਸ ਗੱਲ ਦੀ ਵੀ ਮੈਨੂੰ ਖੁਸ਼ੀ ਹੈ।

ਤੇਰੇ ਖ਼ਤ ਨੇ ਮੇਰੇ ਮਰਮ ਨੂੰ ਏਨੀ ਗਹਿਰਾਈ ਨਾਲ ਛੂਹਿਆ ਹੈ ਕਿ ਸਮੁੱਚੇ ਰੂਪ 20.8.25 ਕੁਝ ਲਿਖ ਭੇਜਣਾ ਮੇਰੇ ਲਈ ਆਸਾਨ ਨਹੀਂ। ਇਸ ਤੋਂ ਬਿਨਾਂ ਮੈਂ ਜੋ ਕੁਝ ਵੀ ਲਿਖਦਾ ਹਾਂ, ਉਹਨੂੰ ਸੈਂਸਰ ਵਾਲੀ ਪੁਲਸਰਾਤ ਪਾਰ ਕਰਨੀ ਪੈਂਦੀ ਹੈ ਅਤੇ ਇੰਜ ਮਨ ਝੌਂਅ ਜਾਂਦਾ ਹੈ। ਕਾਰਣ ਇਹ ਹੈ ਕਿ ਕੋਈ ਵੀ ਇਹ ਦੇਖਣਾ

ਪੰਸਦ ਨਹੀਂ ਕਰਦਾ ਕਿ ਉਹਦੇ ਮਨ ਦੇ ਉਦਗਾਰਾਂ ਤੇ ਬਿੱਲੀਆਂ ਝਪਟਣ। ਇਸ ਲਈ ਪੱਥਰ ਦੀਆਂ ਦੀਵਾਰਾਂ ਤੇ ਜੇਲ੍ਹ ਦੀਆਂ ਸਲਾਖਾਂ ਅੰਦਰ ਬੰਦ ਮੈਂ ਅੱਜ ਜੋ ਕੁਝ ਸੋਚ ਰਿਹਾਂ, ਜੋ ਕੁਝ ਮਹਿਸੂਸ ਕਰ ਰਿਹਾਂ. ਉਸਦਾ ਬਾਹਲਾ ਹਿੱਸਾ ਹਮੇਸ਼ਾ ਲਈ ਕਲਮ ਬੰਦ ਰਹੇਗਾ।

ਤੇਰੇ ਵਰਗੇ ਜਜ਼ਬਾਤੀ ਆਦਮੀ ਲਈ ਇਹ ਬਿਲਕੁਲ ਸੁਭਾਵਕ ਹੈ ਕਿ ਤੂੰ ਇਸ ਗੱਲੋਂ ਅੱਗ-ਬਗੂਲਾ ਹੋਇਆ ਹੋਵੇਂ ਕਿ ਐਨੇਂ ਆਦਮੀਆਂ ਨੂੰ ਬਿਨਾਂ ਇਲਜ਼ਾਮ ਲਗਾਏ ਜੇਲ੍ਹ ਅੰਦਰ ਤਾੜ ਦਿੱਤਾ ਗਿਆ ਹੋਵੇ। ਲੇਕਿਨ ਅਸਾਂ ਇਸ ਨੂੰ ਇਕ ਤੱਥ ਵਜੋਂ ਲੈਣਾ ਹੈ, ਇਸ ਲਈ ਕਿਉਂ ਨਾ ਇਸਨੂੰ ਅਧਿਆਤਮਕ ਨਜ਼ਰੀਏ ਤੋਂ ਦੇਖਿਆ ਜਾਵੇ।

ਮੈਂ ਨਹੀਂ ਕਹਿ ਸਕਦਾ ਕਿ ਮੈਂ ਜੇਲ੍ਹ ਵਿਚ ਰਹਿਣਾ ਪਸੰਦ ਕਰਾਂਗਾ, ਕਿਉਂਕਿ ਇਹ ਕਹਿਣਾ ਬਿਲਕੁਲ ਬਕਵਾਸ ਹੋਵੇਗਾ। ਇਸ ਜੇਲ੍ਹ ਦਾ ਮਾਹੌਲ ਅਜਿਹਾ ਹੈ ਜਿਹੜਾ ਆਦਮੀ ਨੂੰ ਆਦਮੀ ਨਹੀਂ ਰਹਿਣ ਦਿੰਦਾ। ਉਸ ਕੋਲੋਂ ਕੁਝ ਨਾ ਕੁਝ ਖੋਹ ਲੈਂਦਾ ਹੈ। ਤੇ ਮੈਂ ਸਮਝਦਾਂ ਕਿ ਇਹ ਗੱਲ ਘਟ-ਵਧ ਸਭ ਜੇਲ੍ਹਾਂ ਤੇ ਲਾਗੂ ਹੁੰਦੀ ਹੈ। ਕਈ ਜੇਲ੍ਹਾਂ ਵਿਚ ਮਹਿਮਾਨ ਰਹਿ ਆਉਣ ਮਗਰੋਂ ਮੰਨਣਾ ਪੈਂਦਾ ਹੈ ਕਿ ਜੇਲ੍ਹਾਂ ਅੰਦਰ ਬਹੁਤ ਵੱਡੇ ਸੁਧਾਰ ਕੀਤੇ ਜਾਣ ਦੀ ਲੋੜ ਹੈ ਅਤੇ ਆਉਣ ਵਾਲੇ ਸਮੇਂ 20.8.25 ਇਸ ਤਰ੍ਹਾਂ ਦੇ ਸੁਧਾਰ ਕਰਨ ਦੀ ਜ਼ਿੰਮੇਵਾਰੀ ਨਿਭਾਉਣ ਲਈ ਮੈਂ ਸਹਾਇਕ ਬਣਾਂਗਾ। ਭਾਰਤੀ ਜੇਲ੍ਹਾਂ ਨਾਲ ਸੰਬੰਧਿਤ ਨਿਯਮ ਇਕ ਮਾੜੇ ਨਮੂਨੇ ਦੀ ਭੈੜੀ ਨਕਲ ਹੈ। ਤੇ ਇਹ ਨਮੂਨਾ ਹੈ, ਬ੍ਰਿਟਿਸ਼ ਜੇਲ੍ਹਾਂ ਦਾ। ਜਿਵੇਂ ਕਲਕੱਤਾ ਯੂਨੀਵਰਸਿਟੀ, ਲੰਦਨ ਦੀ ਬੁਰੀ ਨਕਲ ਹੈ।

ਜਿਸ ਗੱਲ ਦੀ ਸਭ ਤੋਂ ਵਧੀਕ ਲੋੜ ਹੈ ਤੇ ਉਹ ਹੈ ਇਕ ਨਵਾਂ ਨਜ਼ਰੀਆ ਜਿਸ ਰਾਹੀਂ ਕੈਦੀਆਂ ਨੂੰ ਹਮਦਰਦੀ ਨਾਲ ਦੇਖਿਆ ਜਾਵੇ। ਉਸ ਦੀਆਂ ਤਰੁੱਟੀਆਂ ਨੂੰ ਮਾਨਸਿਕ ਉਲਾਰ ਸਮਝਦਿਆਂ ਉਹਦਾ ਇਲਾਜ ਲੱਭਣਾ ਚਾਹੀਦਾ ਹੈ। ਉਹਨਾਂ ਕੋਲ ਇਸ ਵੇਲੇ ਇਕੋ

ਇਲਾਜ ਹੈ ਤੇ ਉਹ ਹੈ ਜੇਲ੍ਹ ਵਿਚ ਬੰਦ ਕਰ ਦਿਉ ਤੇ ਇਸ ਬਿਰਤੀ ਨੂੰ ਸੁਧਾਰਨ ਦੀ ਬਾਹਲੀ ਵੱਡੀ ਲੋੜ ਹੈ।

ਮੈਂ ਨਹੀਂ ਸਮਝਦਾ ਕਿ ਜੇਲ੍ਹ ਵਿਚ ਆਉਣ ਤੋਂ ਬਿਨਾਂ ਕਦੇ ਮੇਰੇ ਮਨ ਵਿਚ ਕੈਦੀਆਂ ਲਈ ਕੋਈ ਹਮਦਰਦੀ ਜਾਗ ਸਕਦੀ। ਤੇ ਮੈਨੂੰ ਇਸ ਗੱਲ ਵਿਚ ਭੋਰਾ ਵੀ ਸ਼ੱਕ ਨਹੀਂ ਕਿ ਜੇ ਸਾਡੇ ਕਲਾਕਾਰਾਂ ਤੇ ਸਾਹਿਤਕਾਰਾਂ ਨੂੰ ਜੇਲ੍ਹ ਜੀਵਨ ਦਾ ਕੋਈ ਤਜਰਬਾ ਹੋਵੇ ਤਾਂ ਕਈ ਲਾਭ ਉਠਾਏ ਜਾ ਸਕਦੇ ਨੇ। ਕਾਜ਼ੀ ਨਜ਼ਰੁਲ ਇਸਲਾਮ ਨੇ ਜੇਲ੍ਹ ਵਿਚ ਰਹਿ ਕੇ ਜਿਹੜਾ ਤਜਰਬਾ ਹਾਸਲ ਕੀਤਾ, ਦੇ ਸਦਕਾ ਉਹਨਾਂ ਦੀ ਕਵਿਤਾ ਨੂੰ ਕਿੰਨੀ ਅਮੀਰੀ ਮਿਲੀ, ਤੇ ਉਸ ਨੂੰ ਅਸੀਂ ਸ਼ਾਇਦ ਮਹਿਸੂਸ ਨਹੀਂ ਕਰ ਸਕਦੇ।

ਜਦੋਂ ਮੈਂ ਸਹਿਜ ਮਨ ਸੋਚਦਾ ਹਾਂ ਤਾਂ ਮੈਨੂੰ ਹੁੰਗਾਰਾ ਮਿਲਦਾ ਹੈ ਕਿ ਸਾਡੇ ਦੁੱਖਾਂ ਤੇ ਕਲੇਸ਼ਾਂ ਦੀ ਤਹਿ ਹੇਠਾਂ ਕੋਈ ਮਹਾਨ ਉਦੇਸ਼ ਸਾਹ ਲੈ ਰਿਹੈ। ਜੇਕਰ ਇਹ ਹੁੰਗਾਰਾ ਸਾਡੇ ਸੁਚੇਤ ਜੀਵਨ ਦੇ ਹਰ ਪਲ ਨਾਲ ਵਿਚਰੇ ਤਾਂ ਕੀ ਸਾਡੀ ਪੀੜ ਆਪਣੀ ਕਸਕ ਨਹੀਂ ਗੁਆ ਬੈਠੇਗੀ ਅਤੇ ਕੀ ਤਹਿਖਾਨੇ ਵਿਚ ਬੰਦ ਹੋ ਕੇ ਵੀ ਅਸੀਂ ਚਰਮ ਆਨੰਦ ਨੂੰ ਮਹਿਸੂਸ ਨਹੀਂ ਕਰ ਸਕਾਂਗੇ ? ਲੇਕਿਨ ਹਾਲਾਂ ਤਾਂ ਇਹ ਸੰਭਵ ਨਹੀਂ। ਇਸ ਲਈ ਆਤਮਾ ਤੇ ਸਰੀਰ ਦੇ ਵਿਚਕਾਰ ਵਰਤਮਾਨ ਦਵੰਦ-ਯੁੱਧ ਜਾਰੀ ਹੀ ਰਹਿਣੈ।

ਅਕਸਰ ਦਾਰਸ਼ਨਿਕ ਰੁਝਾਨ, ਜੇਲ੍ਹ ਵਿਚ ਜਾਣ ਸਮੇਂ ਸਾਡੇ ਮਨਾਂ ਨੂੰ ਬਲਵਾਨ ਕਰਦਾ ਹੈ। ਜਿਵੇਂ ਵੀ ਹੋਵੇ, ਮੈਂ ਆਪਣੇ ਆਪ ਨੂੰ ਇਸ ਸਥਿਤੀ ਵਿਚ ਦੇਖਦਾ ਹਾਂ ਤੇ ਦਰਸ਼ਨ-ਸ਼ਾਸਤਰ ਦਾ ਜਿੰਨਾ ਕੁ ਥੋੜ੍ਹਾ-ਬਾਹਲਾ ਅਧਿਐਨ ਮੈਂ ਕੀਤੈ, ਉਸਨੇ ਜੀਵਨ ਸੰਬੰਧੀ ਮੇਰੀ ਧਾਰਨਾ ਨਾਲ ਜੁੜ ਕੇ ਮੇਰੇ ਇਥੋਂ ਦੇ ਜੀਵਨ ਨੂੰ ਸਹਿਣਯੋਗ ਬਣਾਇਆ ਹੈ। ਜੇ ਕਿਸੇ ਕੋਲ ਸੋਚਣ-ਸਮਝਣ ਲਈ ਕੋਈ ਮਜ਼ਮੂਨ ਹੋਣ ਤਾਂ ਉਸ ਦੀ ਕੈਦ, ਜੇ ਉਹਦੀ ਸਿਹਤ ਠੀਕ ਰਹੇ ਤਾਂ ਉਹਦਾ ਕੋਈ ਵੀ ਕੁਝ ਨਹੀਂ ਵਿਗਾੜ ਸਕਦਾ। ਲੇਕਿਨ ਸਾਡੀ ਪੀੜ ਕੇਵਲ ਅਧਿਆਤਮਕ ਨਹੀਂ ਤੇ ਇਹੀ ਸਾਡੀ ਬੇਵਸੀ ਹੈ ਕਿਉਂਕਿ ਸਰੀਰ ਵੀ ਤਾਂ ਇਸ

ਕਾਰਜ ਵਿਚ ਸ਼ਾਮਲ ਹੁੰਦਾ ਹੈ ਜਿਸ ਨਾਲ ਆਤਮਾ ਦਾ ਰੁਝਾਨ ਜੇ ਕਿਸੇ ਹੋਰ ਦਿਸ਼ਾ ਵਿਚ ਹੋਵੇ ਤਾਂ ਹੋ ਸਕਦੈ ਕਿ ਸਰੀਰ ਉਹਦਾ ਸਾਥ ਨਾ ਦੇ ਸਕੇ।

ਲੋਕਮਾਨਯ ਨੇ ਗੀਤਾ ਦਾ ਟੀਕਾ ਜੇਲ੍ਹ ਵਿਚ ਵਿਚਰਦਿਆਂ ਹੀ ਰਚਿਆ ਸੀ। ਮੈਂ ਵਿਸ਼ਵਾਸ਼ ਨਾਲ ਕਹਿ ਸਕਦਾਂ ਕਿ ਉਨ੍ਹਾਂ ਨੇ ਆਪਣੀ ਸਜ਼ਾ ਹੱਸਦਿਆਂ-ਹੱਸਦਿਆਂ ਕਟੀ। ਪਰ ਇਹ ਵੀ ਓਨਾ ਹੀ ਸੱਚ ਹੈ ਕਿ ਉਨ੍ਹਾਂ ਦੇ ਦੇਹਾਂਤ ਦਾ ਕਾਰਣ ਮਾਂਡਲੇ ਜੇਲ੍ਹ ਦੀ ਸਜ਼ਾ ਭੋਗਣਾ ਸੀ।

ਲੇਕਿਨ ਇਕ ਕੈਦੀ ਨੂੰ ਜਿਵੇਂ ਥੋਪੇ ਗਏ ਇਕਾਂਤ ਵਿਚ ਆਪਣੇ ਦਿਨ ਬਿਤਾਉਣੇ ਪੈਂਦੇ ਨੇ, ਦੇ ਕਾਰਣ ਉਹਨੂੰ ਜੀਵਨ ਦੀਆਂ ਚਰਮ ਸਮੱਸਿਆਵਾਂ ਬਾਰੇ ਵਿਚਾਰ ਕਰਨ ਦਾ ਮੌਕਾ ਹੱਥ ਲੱਗਦਾ ਹੈ। ਜਿਵੇਂ ਵੀ ਹੋਵੇ, ਆਪਣੇ ਬਾਰੇ ਮੈਂ ਇਹ ਦਾਅਵਾ ਕਰ ਸਕਦਾਂ ਕਿ ਬਹੁਤ ਸਾਰੇ ਜਟਿਲ ਸਵਾਲ ਜਿਹੜੇ ਸਾਡੇ ਨਿਜੀ ਤੇ ਸਮੂਹਿਕ ਜੀਵਨ ਵਿਚ ਭੰਵਰ ਵਾਂਗ ਗੇੜੇ ਕੱਢਦੇ ਰਹਿੰਦੇ ਨੇ, ਹੌਲੇ-ਹੌਲੇ ਨਿਬੇੜੇ ਵਲ ਵਧ ਰਹੇ ਨੇ। ਬੀਤੇ ਸਮੇਂ ਜਿਹਨਾਂ ਮਸਲਿਆਂ ਨੂੰ ਮੈਂ ਬੁਝਾਰਤਾਂ ਵਾਂਗ ਮੁਸ਼ਕਿਲ ਨਾਲ ਸੁਲਝਾਉਂਦਾ ਰਿਹਾ ਸਾਂ ਜਾਂ ਜਿਹਨਾਂ ਵਿਚਾਰਾਂ ਨੂੰ ਸਥਾਪਨਾਵਾਂ ਵਾਂਗ ਰੱਖਦਾ ਆ ਰਿਹਾ ਸਾਂ, ਉਹ ਹੁਣ ਦਿਨ-ਬ-ਦਿਨ ਵਧ ਤੋਂ ਵਧ ਸਪਸ਼ਟ ਹੁੰਦੇ ਜਾ ਰਹੇ ਸਨ। ਜੇ ਕਿਸੇ ਹੋਰ ਕਾਰਣ ਸਦਕਾ ਨਹੀਂ ਤਾਂ ਕਮ-ਅਜ਼-ਕਮ ਉਪਰਲੇ ਕਾਰਣ ਸਦਕਾ ਮਹਿਸੂਸ ਕਰਦਾ ਹਾਂ ਕਿ ਜੇਲ੍ਹ ਵਿਚ ਵਿਚਰਦਿਆਂ ਅਧਿਆਤਮਕ ਦ੍ਰਿਸ਼ਟੀ ਤੋਂ ਜ਼ਰੂਰ ਫ਼ਾਇਦੇ ਵਿਚ ਰਹਾਂਗਾ।

ਤੁਸਾਂ ਮੇਰੀ ਨਜ਼ਰਬੰਦੀ ਨੂੰ ਸ਼ਹਾਦਤ ਦਾ ਨਾਮ ਦਿੱਤਾ ਹੈ ਤੇ ਇਹ ਇਸ ਗੱਲ ਦਾ ਸਬੂਤ ਹੈ ਕਿ ਤੁਹਾਡੇ ਸੁਭਾਅ ਵਿਚ ਹਮਦਰਦੀ ਕੁਟ-ਕੁਟ ਕੇ ਭਰੀ ਪਈ ਹੈ ਤੇ ਡਾਢੇ ਦਿਲਦਾਰ ਹੋ। ਲੇਕਿਨ ਕਿਉਂਕਿ ਮੇਰੇ ਵਿਚ, ਮੈਨੂੰ ਜਾਪਦੈ, ਦਿਲ-ਲਗੀ ਵੀ ਹੈ ਤੇ ਸੰਤੁਲਨ ਵੀ ਹੈ, ਫੇਰ ਮੈਂ ਸ਼ਹਾਦਤ ਦੀ ਮਹਾਨ ਪਦਵੀ ਕਿੰਜ ਹਾਸਲ ਕਰਾਂ ? ਹਉਮੈ

ਤੇ .ਗਰੂਰ ਤੋਂ, ਮੈਂ ਉੱਠਦਿਆਂ ਬੈਠਦਿਆਂ ਬਚਦਾ ਰਹਿੰਦਾ ਹਾਂ। ਜੋ ਵੀ ਹੋਵੇ, ਜਿਥੋਂ ਤੀਕ ਮੇਰਾ ਸੰਬੰਧ ਹੈ, ਸ਼ਹਾਦਤ ਇਕ ਆਦਰਸ਼ ਹੀ ਹੋ ਸਕਦਾ ਹੈ।

ਮੈਂ ਮਹਿਸੂਸ ਕਰਦਾ ਹਾ ਕਿ ਜਿਸ ਕੈਦੀ ਨੂੰ ਲੰਬੀ ਕੈਦ ਕਟਣੀ ਪਵੇ, ਉਹਦੇ ਲਈ ਸਭ ਤੋਂ ਦੁਖਦਾਈ ਗੱਲ ਇਹ ਹੈ ਕਿ ਬੁਢਾਪਾ ਅਚਾਨਕ ਉਸਨੂੰ ਆਣ ਦਬੋਚਦਾ ਹੈ। ਇਸ ਲਈ ਉਹਨੂੰ ਵਿਸ਼ੇਸ਼ ਤੌਰ ਤੇ ਚੌਕਸ ਰਹਿਣ ਦੀ ਜ਼ਰੂਰਤ ਹੈ। ਤੁਸੀਂ ਸੋਚ ਹੀ ਨਹੀਂ ਸਕਦੇ ਕਿ ਜਿਹੜਾ ਆਦਮੀ ਲੰਬੀ ਸਜ਼ਾ ਭੋਗ ਰਿਹਾ ਹੈ, ਉਹ ਕਿਵੇਂ ਵਕਤ ਤੋਂ ਪਹਿਲਾਂ ਹੀ ਸਰੀਰ ਤੇ ਮਨ ਵਲੋਂ ਜਰਜਰਾ ਹੋ ਜਾਂਦਾ ਹੈ। ਬਿਨਾਂ ਸ਼ਕ ਇਹਦੇ ਲਈ ਅਨੇਕ ਕਾਰਣ ਜ਼ਿੰਮੇਵਾਰ ਹੋਣਗੇ ਜਿਵੇਂ ਚੰਗੇ ਭੋਜਨ, ਕਸਰਤ ਤੇ ਹੋਰ ਸਹੂਲਤਾਂ ਦੀ ਅਣਹੋਂਦ, ਅਲਹਿਦਗੀ, ਨਿਰੀ ਅਧੀਨਤਾ ਦਾ ਅਹਿਸਾਸ, ਦੋਸਤਾਂ ਦੀ ਘਾਟ, ਤੇ ਅਖ਼ੀਰ ਵਿਚ ਸੰਗੀਤ ਵਰਗੀ ਅਹਿਮ ਚੀਜ਼ ਦੀ ਘਾਟ। ਕੁਝ ਘਾਟਾਂ ਆਦਮੀ ਆਪਣੇ ਅੰਦਰੋਂ ਪੂਰੀਆਂ ਕਰ ਲੈਂਦਾ ਹੈ। ਪਰ ਜੇ ਕਿਸੇ ਨੂੰ ਇਨ੍ਹਾਂ ਤੋਂ ਮਹਿਰੂਮ ਕਰ ਦਿੱਤਾ ਜਾਏ ਤਾਂ ਬੁਢਾਪੇ ਨੂੰ ਸਮੇਂ ਤੋਂ ਪਹਿਲਾਂ ਵਾਜਾਂ ਮਾਰਨ ਵਾਲੀ ਗੱਲ ਹੋਵੇਗੀ। ਅਲੀਪੁਰ ਜੇਲ੍ਹ ਵਿਚ ਯੋਰਪੀਨ ਕੈਦੀਆਂ ਲਈ ਹਫ਼ਤੇ ਵਿਚ ਇਕ ਵਾਰ ਸੰਗੀਤ ਦਾ ਪ੍ਰਬੰਧ ਕੀਤਾ ਜਾਂਦਾ ਸੀ। ਲੇਕਿਨ ਇਥੇ ਸਾਡੇ ਜਿਹਿਆਂ ਲਈ ਇਸ ਤਰ੍ਹਾਂ ਸੋਚਣਾ ਵੀ ਬੇਕਾਰ ਹੈ। ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਕਿਸੇ ਕੈਦੀ ਲਈ ਉਹਦੇ ਦੋਸਤਾਂ ਤੇ ਰਿਸ਼ਤੇਦਾਰਾਂ ਦਾ ਹੁੰਗਾਰਾ ਤੇ ਹਮਰਦਦੀ ਉਹਦੇ ਸਫ਼ਰ ਨੂੰ ਸੌਖਿਆਂ ਬਣਾਉਂਦੇ ਨੇ। ਪਰ ਅਜਿਹੇ ਵਿਹਾਰ ਦਾ ਪ੍ਰਭਾਵ ਡਾਢਾ ਸੂਖਮ ਤੇ ਆਂਤ੍ਰਿਕ ਹੁੰਦਾ ਹੈ ਤੇ ਜਦੋਂ ਮੈਂ ਆਤਮ-ਵਿਸ਼ਲੇਸ਼ਣ ਕਰਦਾ ਹਾਂ ਤਾਂ ਮੈਨੂੰ ਜਾਪਦਾ ਹੈ ਕਿ ਇਹ ਭੋਰਾ ਵੀ .ਗਲਤ ਨਹੀਂ। ਰਾਜਸੀ ਤੇ ਆਮ ਕੈਦੀ ਦੇ ਜੀਵਨ ਦੀ ਕਠੋਰਤਾ ਵਿਚ ਇਕ ਫ਼ਰਕ ਹੈ। ਰਾਜਸੀ ਕੈਦੀ ਭਲੀ ਭਾਂਤ ਜਾਣਦਾ ਹੈ ਕਿ ਉਹਦੇ ਬਾਹਰ ਜਾਂਦਿਆਂ ਹੀ ਲੋਕਾਂ ਨੇ ਉਸ ਨੂੰ ਅੱਖਾਂ ਤੇ ਬਿਠਾਉਣਾ ਹੈ ਪਰ ਆਮ ਕੈਦੀ

ਨਾਲ ਇੰਜ ਨਹੀਂ ਹੁੰਦਾ। ਮੈਨੂੰ ਇਹ ਗੱਲ ਨਹੀਂ ਜਚਦੀ। ਆਖ਼ਰ ਵਿਕਸਿਤ ਸਮਾਜ ਇਹਨਾਂ ਦੁਖੀ ਲੋਕਾਂ ਲਈ ਹਮਦਰਦ ਕਿਉਂ ਨਾ ਹੋਵੇ !

ਕੈਦੀ ਜੀਵਨ ਬਾਰੇ ਮੈਂ ਢੇਰਾਂ ਦੇ ਢੇਰ ਕਾਗਜ਼ ਕਾਲੇ ਕਰ ਸਕਦਾਂ। ਲੇਕਿਨ ਇਕ ਖ਼ਤ ਨੇ ਕਿਧਰੇ ਜਾ ਕੇ ਤਾਂ ਖਤਮ ਹੋਣਾ ਹੁੰਦਾ ਹੈ। ਜੇਕਰ ਮੇਰੇ ਕੋਲ ਪਹਿਲ ਕਰਨ ਜੋਗੀ ਤਾਕਤ ਬਚੀ ਹੁੰਦੀ ਤਾਂ ਮੈਂ ਜੇਲ੍ਹਾਂ ਬਾਰੇ ਪੂਰੀ ਇਕ ਕਿਤਾਬ ਲਿਖੀ ਹੁੰਦੀ। ਲੇਕਿਨ ਇਸ ਵੇਲੇ ਇਦਾਂ ਦੇ ਕੰਮ ਨੂੰ ਹੱਥ ਪਾਉਣ ਲਈ ਮੇਰੇ ਕੋਲ ਹਿੰਮਤ ਨਹੀਂ।

ਮੇਰੇ ਖਿਆਲ ਵਿਚ ਜੇਲ੍ਹ ਵਿਚ ਵਿਚਰਨ ਵਾਲਿਆਂ ਦੀ ਪੀੜ ਜਿਸਮਾਨੀ ਘਟ ਤੇ ਮਾਨਸਿਕ ਜ਼ਿਆਦਾ ਹੁੰਦੀ ਹੈ। ਜੇ ਕੈਦੀ ਨੂੰ ਬੇਇਜ਼ਤ ਨਾ ਕੀਤਾ ਜਾਵੇ ਤਾਂ ਕੈਦੀਆਂ ਨੂੰ ਬਾਹਲੀ ਔਖ ਮਹਿਸੂਸ ਨਹੀਂ ਹੁੰਦੀ। ਲੇਕਿਨ ਸਾਨੂੰ ਉਹ ਇਹੋ ਜਿਹੀਆਂ ਤਕਲੀਫ਼ਾਂ ਜਿਹੜੀਆਂ ਦੁੱਖ ਨੂੰ ਚੇਤੇ ਕਰਾਈ ਰੱਖਣ, ਦੇ ਕੇ ਯਾਦ ਦਿਲਾਉਂਦੇ ਰਹਿੰਦੇ ਨੇ ਕਿ ਬਾਹਰੀ ਹੋਂਦ ਨੂੰ ਭੁਲਾ ਕੇ ਅੰਦਰੂਨੀ ਆਦਰਸ਼ਮਈ ਤੇ ਆਨੰਦਮਈ ਦੁਨੀਆ ਵਿਚ ਕਿਧਰੇ ਗੁਆਚ ਨਾ ਜਾਈਏ।

ਤੁਸਾਂ ਲਿਖਿਆ ਹੈ ਕਿ ਇਹ ਸੋਚ ਕੇ ਤੁਹਾਡਾ ਮਨ ਭਰ ਆਉਂਦਾ ਹੈ ਕਿ ਕਿਵੇਂ ਇਹ ਸਾਰੇ ਹੰਝੂ ਦੁੱਖ ਤੇ ਪੀੜ ਸਦਕਾ ਨਹੀਂ ਹਨ। ਬਲਕਿ ਇਹਨਾਂ ਵਿਚ ਮੋਹ ਦੇ ਅੱਥਰੂ-ਮੋਤੀ ਵੀ ਸ਼ਾਮਲ ਨੇ। ਜੇ ਤੁਸੀਂ ਯਕੀਨ ਕਰੋਂ ਕਿ ਭਰਪੂਰ ਆਨੰਦ ਤੁਹਾਡੀ ਉਡੀਕ ਵਿਚ ਹੈ, ਤਾਂ ਕੀ ਤੁਸੀਂ ਦੁੱਖ ਤੇ ਪੀੜ ਦੇ ਭੀੜੇ ਰਾਹਾਂ ਤੋਂ ਦੀ ਗੁਜ਼ਰਨ ਤੋਂ ਗੁਰੇਜ਼ ਕਰੋਂਗੇ ? ਜਿਥੋਂ ਤੀਕ ਮੇਰਾ ਸਵਾਲ ਹੈ, ਮੈਨੂੰ ਨਿਰਾਸ਼ਾ ਤੇ ਬੇਹਿੰਮਤੀ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ। ਸਗੋਂ ਇਸ ਦੇ ਉਲਟ ਸਾਨੂੰ ਦੁੱਖ ਤੇ ਪੀੜ ਤੋਂ ਸਾਹਸ ਲੈ ਕੇ ਅੱਗੇ ਵਧਣ ਲਈ ਹੰਭਲਾ ਮਾਰਨਾ ਚਾਹੀਦਾ ਹੈ। ਕੀ ਤੁਸੀਂ ਸੋਚਦੇ ਜੇ ਕਿ ਕੋਈ ਚੀਜ਼ ਸਾਨੂੰ ਬਿਨਾਂ ਘੋਲ ਕੀਤਿਆਂ ਮਿਲ ਜਾਏ ਤਾਂ ਕੀ ਉਸ ਦੀ ਉਹੀ

ਕਦਰ ਹੋਵੇਗੀ ਜਿਹੜੀ ਘੋਲ ਕਰਨ ਮਗਰੋਂ ਮਿਲਦੀ ਹੈ ?

ਤੁਹਾਡੀਆਂ ਘੱਲੀਆਂ ਕਿਤਾਬਾਂ ਅਪੜ ਗਈਆਂ ਨੇ, ਜਿਹੜੀਆਂ ਮੈਂ ਮੋੜ ਨਹੀਂ ਸਕਾਂਗਾ ਕਿਉਂਕਿ ਇਥੇ ਪੜ੍ਹਨ ਵਾਲਿਆਂ ਦੀ ਬਹੁਤਾਤ ਹੈ। ਇਹ ਕਹਿਣ ਦੀ ਤਾਂ ਲੋੜ ਨਹੀਂ ਕਿ ਜੇ ਏਹੋ ਜਿਹੀਆਂ ਹੋਰ ਕਿਤਾਬਾਂ ਮਿਲ ਸਕਦੀਆਂ ਹੋਣ ਤਾਂ ਚਾਅ ਨਾਲ ਉਡੀਕਾਂਗੇ। ਉਂਜ ਵੀ ਤੁਹਾਡੀ ਪਸੰਦ ਹਮੇਸ਼ਾ ਕਮਾਲ ਦੀ ਹੁੰਦੀ ਹੈ।

ਸਨੇਹ ਨਾਲ,

ਸੁਭਾਸ਼

# 3. ਸ਼ਰਤ ਚੰਦਰ ਬੋਸ ਦੇ ਨਾਮ

*(ਸੈਂਸਰ ਰਾਹੀਂ ਪਾਸ ਹੋਇਆ ਖ਼ਤ)*

ਅਸਪਸ਼ਟ

13.3.27

ਰਾਹੀਂ ਡੀ. ਆਈ. ਜੀ., ਆਈ. ਬੀ., ਸੀ. ਆਈ. ਡੀ.,

ਬੰਗਾਲ

ਇਨਸੀਨ ਜੇਲ੍ਹ,

6 ਮਈ, 1927

ਪਿਆਰੇ ਭਰਾ ਜੀ,

ਲੰਬਾ ਖ਼ਤ ਲਿਖਣ ਲਈ ਮੇਰੇ ਪਾਸ ਹਿੰਮਤ ਨਹੀਂ ਅਤੇ ਇਹਦੇ ਲਈ ਹਾਲਾਂ ਕੁਝ ਵਕਤ ਲੱਗੇਗਾ। ਸਰਕਾਰ ਦੇ ਪ੍ਰਸਤਾਵ ਬਾਰੇ ਭਾਈ ਸਾਹਬ ਨਾਲ ਮੇਰੀ ਲੰਬੀ ਗੱਲਬਾਤ ਹੋਈ ਏ ਤੇ ਉਹਨਾਂ ਨੇ ਮੇਰੇ ਵਿਚਾਰ ਤੁਹਾਡੇ ਤੀਕ ਪਹੁੰਚਾਏ ਹੋਣਗੇ। ਇਕ ਨਿਜੀ ਮੁਲਾਕਾਤ ਦਾ ਮੌਕਾ ਦਿੱਤੇ ਜਾਣ ਲਈ ਮੈਂ ਦਿਲੋਂ ਕਦਰ ਕਰਦਾ ਹਾਂ ਤੇ ਇਸ ਲਈ ਮਾਨਯੋਗ ਗ੍ਰਿਹ ਮੈਂਬਰ ਦਾ ਦਿਲੋਂ ਰਿਣੀ ਹਾਂ। ਮੇਰੇ ਨਾਲ ਹੋ ਰਹੇ ਵਿਹਾਰ ਤੋਂ ਇਸ ਹਟਵੇਂ ਵਿਹਾਰ ਦੀ ਪ੍ਰਸੰਸਾ ਕੀਤੇ ਬਿਨਾਂ ਨਹੀਂ ਰਹਿ ਸਕਦਾ।

ਵੱਡੇ ਭਾਈ ਸਾਹਬ ਨੇ 27 ਅਪ੍ਰੈਲ ਨੂੰ (ਇਥੋਂ ਰਵਾਨਾ ਹੋਣ ਤੋਂ ਇਕ ਦਿਨ ਪਹਿਲਾਂ) ਬੰਗਾਲ ਸਰਕਾਰ ਦੇ ਜਵਾਬ ਬਾਰੇ ਜਿਵੇਂ ਮੈਨੂੰ ਦੱਸਿਆ ਹੈ, ਕਰਕੇ ਸਵਾਲ ਦੋਹਾਂ ਧਿਰਾਂ ਲਈ ਸਾਫ਼ ਹੋ ਗਿਆ ਏ, ਅਜੋਕੀ ਸਥਿਤੀ ਦਾ ਜਾਇਜ਼ਾ ਲੈਂਦਿਆਂ ਉਸ ਰਵਈਏ ਨੂੰ ਦਰੁਸਤ ਸਮਝਦਾਂ ਜਿਹੜਾ ਸਰਕਾਰ ਦੇ ਜਵਾਬ ਵਿਚ 11 ਅਪ੍ਰੈਲ ਨੂੰ ਮੈਂ ਅਪਣਾਇਆ ਸੀ।

ਮੇਰਾ ਫੈਸਲਾ ਜੀਵਨ ਵੱਲ ਮੇਰੇ ਨਜ਼ਰੀਏ ਦਾ ਸਿੱਧਾ ਨਤੀਜਾ

ਹੈ ਤੇ ਰਤਾ ਗਹੁ ਨਾਲ ਕੀਤਾ ਗਿਆ ਵਿਚਾਰ ਉਹਦੀ ਪੁਸ਼ਟੀ ਹੀ ਕਰਦਾ ਹੈ। ਜਿੰਨੇਂ ਜ਼ਿਆਦਾ ਦਿਨ ਮੈਂ ਜੇਲ੍ਹ ਵਿਚ ਗੁਜ਼ਾਰ ਰਿਹਾਂ, ਓਨਾਂ ਹੀ ਮੇਰਾ ਨਿਸ਼ਚਾ ਪੱਕਾ ਹੁੰਦਾ ਜਾਂਦਾ ਏ ਕਿ ਸੰਸਾਰ ਵਿਚ ਲੜੇ ਜਾ ਰਹੇ ਘੋਲਾਂ ਦੀ ਤਹਿ ਵਿਚ ਘੋਲ, ਵਿਚਾਰਾਂ ਦਾ ਹੀ ਹੈ—ਮਿਥਿਆ-ਵਿਚਾਰਾਂ ਤੇ ਸਤਿ-ਵਿਚਾਰਾਂ ਵਿਚਲੀ ਖਹਿ-ਮਖਹਿ, ਜਾਂ ਜਿਵੇਂ ਕਈਆਂ ਦਾ ਖਿਆਲ ਹੈ, ਵਾਸਤਵਿਕਤਾ ਦੀਆਂ ਭਿੰਨ-ਭਿੰਨ ਪੱਧਰਾਂ ਤੇ ਸਤਿ ਦੀਆਂ ਭਿੰਨ ਪੱਧਰਾਂ ਵਿਚਾਲੇ ਘੋਲ ਹੈ। ਵਿਚਾਰ ਤੇ ਤੱਤ ਸਦਕਾ ਅੰਦੋਲਨ ਜਨਮ ਲੈਂਦੇ ਨੇ ਤੇ ਇਹ ਵਿਚਾਰ ਸਥਿਰ ਨਹੀਂ ਸਗੋਂ ਗਤੀਸ਼ੀਲ ਤੇ ਬਲਵਾਨ ਹੁੰਦੇ ਨੇ। ਉਹ ਓਨੇ ਹੀ ਗਤੀਸ਼ੀਲ ਨੇ ਜਿੰਨਾ ਹੀਗਲ ਦਾ "ਐਬਸੋਲਿਊਟ ਆਈਡੀਆ", ਹਾਰਟਮੈਨ ਤੇ ਸ਼ਾਪੇਨਹਾਵਰ ਦੀ 'ਬਲਾਈਂਡ ਵਿਲ' ਜਾਂ ਹੈਨਰੀ ਬਰਗਸਾਂ ਦਾ 'ਇਲਾਨ ਵਾਈਟਲ'। ਵਿਚਾਰ ਆਪਣੀ ਹੋਣੀ ਆਪ ਸਿਰਜਦੇ ਨੇ ਤੇ ਅਸੀਂ ਜਿਹੜੇ ਮਿੱਟੀ ਦੇ ਪੁਤਲੇ ਹਾਂ ਜਿਹਨਾਂ ਦੇ ਅੰਦਰ ਅਲੌਕਿਕ ਭਾਹ ਛੁਪੀ ਹੋਈ ਹੈ—ਅਸਾਂ ਤਾਂ ਇਹਨਾਂ ਵਿਚਾਰਾਂ ਤੋਂ ਨਿਛਾਵਰ ਹੋ ਜਾਣਾ ਹੈ। ਇਸ ਤਰ੍ਹਾਂ ਲੇਖੇ ਲਾਇਆ ਜੀਵਨ ਸਾਡੀ ਭੌਤਿਕ ਤੇ ਸਰੀਰਕ ਹੋਂਦ ਦੇ ਉਤਰਾਵਾਂ-ਚੜ੍ਹਾਵਾਂ ਦੇ ਬਾਵਜੂਦ ਪੂਰਣਤਾ ਹਾਸਿਲ ਕਰ ਲੈਂਦਾ ਹੈ। ਮੈਂ ਜਿਨ੍ਹਾਂ ਵਿਚਾਰਾਂ ਨਾਲ ਪ੍ਰਣਾਇਆ ਹੋਇਆਂ, ਨੇ ਅਖੀਰ ਤੇ ਜਿੱਤ ਹਾਸਿਲ ਕਰਨੀ ਹੀ ਹੈ, ਇਸੇ ਲਈ ਮੈਂ ਆਪਣੀ ਸਿਹਤ ਤੇ ਭਵਿੱਖ ਦੀਆਂ ਸੰਭਾਵਨਾਵਾਂ ਬਾਰੇ ਸੋਚ ਕੇ ਲੜਖੜਾਉਂਦਾ ਨਹੀਂ।

ਸਰਕਾਰ ਨੂੰ ਲਿਖੇ ਆਪਣੇ ਪੱਤਰ ਰਾਹੀਂ ਮੈਂ ਆਪਣੇ ਵਿਚਾਰ ਸਾਫ਼-ਸਪਸ਼ਟ ਸ਼ਬਦਾਂ ਵਿਚ ਉਲੀਕ ਦਿੱਤੇ ਨੇ ਅਤੇ ਇਸ ਤੋਂ ਮਗਰੋਂ ਕਿਸੇ ਬੇਢਬੀ ਦਲੀਲ ਦੀ ਕੋਈ ਗੁੰਜਾਇਸ਼ ਨਹੀਂ। ਮੈਨੂੰ ਦੁੱਖ ਹੈ ਕਿ ਕੁਝ ਨੁਕਤਾਚੀਨਾਂ ਦਾ ਕਹਿਣਾ ਹੈ ਕਿ ਮੈਂ ਬੇਹਤਰ ਸ਼ਰਤਾਂ ਲਈ ਸੌਦੇਬਾਜ਼ੀ ਕਰ ਲਵਾਂਗਾ। ਤਿਲ੍ਹਕਣ ਭਰੇ ਛਲ-ਕਪਟ ਵਾਲੇ ਰਾਹ ਨੂੰ ਮੈਂ ਨਫ਼ਰਤ ਕਰਦਾਂ ਕਿਉਂਕਿ ਮੇਰੇ ਸੁਭਾਅ ਨਾਲ ਇਹਦਾ

ਕੋਈ ਮੇਲ ਨਹੀਂ। ਇਹੀ ਮੇਰਾ ਸਿਧਾਂਤ ਹੈ ਤੇ ਇਸ ਤੋਂ ਅੱਗੇ ਪਿੱਛੇ ਹੋ ਸਕਣਾ ਮੇਰੇ ਵੱਸ ਦਾ ਰੋਗ ਨਹੀਂ। ਮੈਨੂੰ ਆਪਣੇ ਆਪ ਨਾਲ ਇਸ ਤਰ੍ਹਾਂ ਦਾ ਮੋਹ ਨਹੀਂ ਕਿ ਇਸ ਨੂੰ ਬਚਾਉਣ ਲਈ ਮੈਂ ਸੌਦੇਬਾਜ਼ੀ ਕਰਦਾ ਫਿਰਾਂ। ਕੀਮਤਾਂ ਦੇ ਬਾਰੇ ਮੇਰੀ ਧਾਰਣਾ ਬਾਜ਼ਾਰੂ ਜਿਹੀ ਧਾਰਣਾ ਨਾਲੋਂ ਵੱਖਰੀ ਹੈ ਤੇ ਮੈਂ ਨਹੀਂ ਮੰਨਦਾ ਕਿ ਕਾਮਯਾਬੀ ਤੇ ਨਾਕਾਮਯਾਬੀ ਦਾ ਨਿਰਣਾ ਸਰੀਰਕ ਜਾਂ ਭੌਤਿਕ ਮਿਆਰਾਂ ਨਾਲ ਕੀਤਾ ਜਾਵੇ। ਸਾਡੀ ਲੜਾਈ ਸਰੀਰਕ ਜਾਂ ਭੌਤਿਕ ਨਿਸ਼ਾਨੇ ਲਈ ਹੈ। ਜਿਵੇਂ ਕਿ ਸੰਤ ਪੌਲ ਨੇ ਕਿਹਾ ਸੀ—"ਹਰ ਮਨੁੱਖ ਦੇ ਵਿਰੁੱਧ ਨਹੀਂ ਬਲਕਿ ਸਾਮੰਤਸ਼ਾਹੀ ਵਿਰੁੱਧ, ਸੱਤਾ ਦੇ ਵਿਰੁੱਧ, ਉੱਚ ਸਥਾਨਾਂ 'ਤੇ ਅਧਿਆਤਮਕ ਬੁਰਾਈਆਂ ਦੇ ਵਿਰੁੱਧ ਲੜ ਰਹੇ ਹਾਂ।" ਅਸੀਂ ਆਜ਼ਾਦੀ ਤੇ ਸਭ ਲਈ ਖੜ੍ਹੇ ਹਾਂ। ਜਿਵੇਂ ਰਾਤ ਤੋਂ ਮਗਰੋਂ ਦਿਨ ਨੇ ਨਿਕਲਣਾ ਹੀ ਹੈ, ਬਿਲਕੁਲ ਉਸੇ ਤਰ੍ਹਾਂ ਸਾਡੇ ਸਿਧਾਂਤਾਂ ਨੇ ਵੀ ਜਿੱਤ ਹਾਸਿਲ ਕਰਨੀ ਹੀ ਹੈ। ਇਸ ਦਾ ਫੈਸਲਾ ਪਰਮਾਤਮਾ ਹੀ ਕਰੇਗਾ ਕਿ ਸਾਡੇ 'ਚੋਂ ਕਿਹੜੇ ਲੋਕ ਸਾਡੀਆਂ ਇਨ੍ਹਾਂ ਕੋਸ਼ਿਸ਼ਾਂ ਤੇ ਸਾਡੀ ਮਿਹਨਤ ਨੂੰ ਫਲ ਪੈਂਦਿਆਂ ਦੇਖ ਸਕਣਗੇ :ਜਿਥੋਂ ਤੀਕ ਮੇਰਾ ਸਬੰਧ ਹੈ—ਮੈਂ ਆਪਣਾ ਜੀਵਨ ਜੀਅ ਕੇ ਬਾਕੀ ਸਭ ਕਿਸਮਤ ਤੇ ਛੱਡ ਕੇ ਖੁਸ਼ ਹਾਂ।

ਖ਼ਤਮ ਕਰਨ ਤੋਂ ਪਹਿਲਾਂ ਇਕ ਸ਼ਬਦ ਹੋਰ। ਇਸ ਵੇਲੇ ਇਹ ਫ਼ੈਸਲਾ ਕਰਨਾ ਕਿ ਮੈਨੂੰ (ਇਲਾਜ ਲਈ) ਸਵਿਟਜ਼ਰਲੈਂਡ ਜਾਣਾ ਚਾਹੀਦਾ ਹੈ ਜਾਂ ਨਹੀਂ, ਸੰਭਵ ਨਹੀਂ। ਇਸ ਵੇਲੇ ਸਵਿਟਜ਼ਰਲੈਂਡ ਜਾ ਸਕਣਾ ਮੇਰੇ ਵੱਸ ਦੀ ਗੱਲ ਨਹੀਂ ਤੇ ਮੈਨੂੰ ਭਾਰਤ ਵਿਚ ਹੀ ਕਿਸੇ ਸਿਹਤਬਖ਼ਸ਼ ਥਾਂ ਤੇ ਮੁੱਢਲਾ ਇਲਾਜ ਕਰਾਉਣਾ ਚਾਹੀਦਾ ਹੈ। ਪਤਾ ਨਹੀਂ ਇਸ ਤਰ੍ਹਾਂ ਇਥੇ ਇਲਾਜ ਕਰਾਉਣ ਤੋਂ ਕਿੰਨੇਂ ਕੁ ਦਿਨਾਂ ਮਗਰੋਂ ਮੈਂ ਵਿਦੇਸ਼ ਜਾ ਸਕਣ ਦੇ ਕਾਬਿਲ ਹੋ ਸਕਾਂਗਾ। ਇਹ ਗੱਲ ਤਾਂ ਪੱਕੀ ਹੈ ਕਿ ਜਦ ਤੀਕ ਮੇਰੀ ਸਿਹਤ ਇਜਾਜ਼ਤ ਨਹੀਂ ਦਿੰਦੀ ਤਦ ਤੀਕ ਡਾਕਟਰ ਦੀ ਸਲਾਹ

ਦੇ ਬਾਵਜੂਦ ਸਵਿਟਜ਼ਰਲੈਂਡ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਤੇ ਇਥੇ ਹੀ ਜੇ ਕਿਸੇ ਸਿਹਤਬਖ਼ਸ਼ ਥਾਂ ਤੇ ਮੇਰੀ ਸਿਹਤ ਠੀਕ ਹੋ ਜਾਂਦੀ ਹੈ ਤਾਂ ਸ਼ਾਇਦ ਇਲਾਜ ਲਈ ਬਾਹਰ ਜਾਣਾ ਹੀ ਨਾ ਪਵੇ। ਹਾਂ, ਇਹ ਅਲਗ ਗੱਲ ਹੈ ਕਿ ਮੈਂ ਖ਼ੁਦ ਹੀ ਦੇਸ਼-ਨਿਕਾਲਾ ਕਿਤੇ ਮੰਨ ਨਾ ਲਵਾਂ ! ਫਿਰ ਮਾਲੀ ਸਵਾਲ ਵੀ ਤਾਂ ਖੜ੍ਹਾ ਹੈ। ਮੇਰੀ ਜੇਬ ਵੀ ਤਾਂ ਭਰੀ ਹੋਈ ਨਹੀਂ। ਅਣਮਿੱਥੇ ਸਮੇਂ ਲਈ ਵਿਦੇਸ਼ ਜਾਣ ਤੋਂ ਪਹਿਲਾਂ ਮੈਨੂੰ ਆਪਣੇ ਘਰਦਿਆਂ, ਖ਼ਾਸ ਕਰਕੇ ਮਾਂ-ਬਾਪ ਤੋਂ ਵੀ ਤਾਂ ਰਾਇ ਲੈਣੀ ਪਵੇਗੀ। ਭਾਰਤ ਦੀ ਸਿਆਸੀ ਸਥਿਤੀ ਆਉਣ ਵਾਲੇ ਕੁਝ ਮਹੀਨਿਆਂ ਵਿਚ ਬਦਲ ਸਕਦੀ ਹੈ ਤੇ ਇਹ ਵੀ ਹੋ ਸਕਦਾ ਹੈ ਕਿ ਬੰਗਾਲ ਸਰਕਾਰ ਖ਼ੁਦ ਹੀ ਆਪਣਾ ਨਜ਼ਰੀਆ ਬਦਲ ਲਵੇ। ਕਿਸੇ ਅੰਤਮ ਨਤੀਜੇ ਤੇ ਅਪੜਨ ਤੋਂ ਪਹਿਲਾਂ ਇਹਨਾਂ ਸਭ ਗੱਲਾਂ ਨੂੰ ਪਰਖਣਾ ਜ਼ਰੂਰੀ ਹੈ। ਸਭ ਤੋਂ ਉਪਰ ਆਪਣੀ ਪਸੰਦ ਰੱਖਣ ਤੋਂ ਪਹਿਲਾਂ ਮੈਂ ਆਜ਼ਾਦੀ ਮਹਿਸੂਸ ਕਰਨੀ ਚਾਹੁੰਦਾ ਹਾਂ ਅਤੇ ਮੈਂ ਇਹ ਵੀ ਨਹੀਂ ਚਾਹੁੰਦਾ ਕਿ ਕਾਹਲ ਵਿਚ ਮੇਰੇ ਕੋਲੋਂ ਆਪਣੇ ਹੀ ਦੇਸ਼-ਨਿਕਾਲੇ ਦੇ ਵਰੰਟ 'ਤੇ ਦਸਖ਼ਤ ਨਾ ਕਰਾ ਲਏ ਜਾਣ। ਜੇਕਰ ਸਰਕਾਰ ਦੀ ਨਜ਼ਰ ਵਿਚ ਮੇਰਾ ਸਵਿਟਜ਼ਰਲੈਂਡ ਜਾ ਕੇ ਰਹਿਣਾ ਜ਼ਰੂਰੀ ਹੈ ਤਾਂ ਤੁਸੀਂ ਸਮਝੌਤਾ-ਵਾਰਤਾ ਨੂੰ ਤੋੜਨ ਵਿਚ ਰਤੀ ਢਿਲ ਨਾ ਕਰੋ। ਈਸ਼ਵਰ ਮਹਾਨ ਹੈ ਤੇ ਆਪਣੇ ਘੜੇ ਹੋਏ ਇਸ ਖਿਡੌਣੇ ਨਾਲੋਂ ਜ਼ਿਆਦਾ ਮਹਾਨ ਹੈ। ਜੇਕਰ ਅਸੀਂ ਉਹਦੇ 'ਤੇ ਵਿਸ਼ਵਾਸ਼ ਕਰਾਂਗੇ ਤਾਂ ਸਾਨੂੰ ਕੋਈ ਦੁੱਖ ਨਹੀਂ ਪੋਹ ਸਕਦਾ।

ਇਹ ਸੋਚ ਕੇ ਮੈਨੂੰ ਦੁੱਖ ਹੁੰਦਾ ਹੈ ਕਿ ਮੇਰੇ ਕਰਕੇ ਪ੍ਰੇਮ ਤੇ ਹਮਦਰਦੀ ਭਰੇ ਹਿਰਦਿਆਂ ਨੂੰ ਐਨਾ ਦੁੱਖ ਤੇ ਚਿੰਤਾ ਝੱਲਣੀ ਪੈ ਰਹੀ ਹੈ। ਲੇਕਿਨ ਮੈਂ ਇਹ ਸੋਚ ਕੇ ਆਪਣੇ ਆਪ ਨੂੰ ਤਸੱਲੀ ਦੇ ਲੈਂਦਾ ਹਾਂ ਕਿ ਮਾਂ-ਧਰਤੀ ਵਿਚ ਬਰਾਬਰ ਦਾ ਵਿਸ਼ਵਾਸ਼ ਰੱਖਣ ਵਾਲੇ ਲੋਕਾਂ ਨੂੰ, ਇਕੋ ਜਿਹੇ ਵਿਰਸੇ ਦੇ ਹਿੱਸੇਦਾਰ ਲੋਕਾਂ ਨੂੰ ਆਪਣੀਆਂ

ਖ਼ੁਸ਼ੀਆਂ ਤੇ ਦੁਖ ਵੰਡਣੇ ਹੀ ਪੈਣਗੇ।

ਆਸ ਹੈ, ਤੁਸੀਂ ਸਾਰੇ ਠੀਕ ਹੋਵੋਗੇ।

ਭਰਪੂਰ ਸਨੇਹ ਨਾਲ ਤੁਹਾਡਾ,

ਸੁਭਾਸ਼

ਸ਼੍ਰੀ ਐਸ. ਸੀ. ਬੋਸ.

38/1, ਐਲੀਗਨ ਰੋਡ, ਕਲਕੱਤਾ

# ਵੀਰ ਵਿਨਾਇਕ ਸਾਵਰਕਰ ਦਾ ਖ਼ਤ

ਜੇਲ੍ਹ ਕੋਠੀ
15.2.1914
ਪੋਰਟ ਬਲੇਅਰ

ਬਹੁਤ ਪਿਆਰੇ 'ਬਾਲ',

ਹਾਂ ਭਰਾਵਾ, ਇਕ ਵਰ੍ਹਾ ਗੁਜ਼ਰ ਜਾਣ ਮਗਰੋਂ ਸੁਖ ਦੀ ਘੜੀ ਆਈ ਹੈ। ਜੇਲ੍ਹ 'ਚ ਰਹਿੰਦਿਆਂ ਘਰੋਂ ਚਿੱਠੀ ਆਉਣ 'ਤੇ ਵੀ ਉਹੀ ਸੁਖ ਮਿਲਦਾ ਹੈ ਜਿਹੜਾ ਚਿੱਠੀ ਲਿਖਣ ਲੱਗਿਆਂ ਮਿਲਦਾ ਹੈ। ਇਹ ਕਾਰਜ ਏਨਾ ਪਿਆਰਾ ਤੇ ਸੁਖਦਾਈ ਹੈ ਜਿਵੇਂ ਕੋਈ ਸਮੁੰਦਰ ਦੇ ਕੰਢੇ ਚੰਦ-ਚਾਂਦਨੀ ਰਾਤ ਵਿਚ ਆਪਣੀ ਮਹਿਬੂਬਾ ਨਾਲ ਗੱਲੀਂ-ਬਾਤੀਂ ਗੁਆਚਿਆ ਬੈਠਾ ਹੋਵੇ। ਠਹਿਰੀਂ ਭਰਾਵਾਂ, ਘੰਟੀ ਵਜ ਗਈ ਹੈ ਤੇ ਮੈਨੂੰ ਲੰਗਰ ਲਈ ਬੁਲਾਵਾ ਆ ਗਿਐ।

ਬਾਕੀ ਦੇ ਸਾਥੀਆਂ ਨਾਲ ਲੰਗਰ ਛੱਕ ਕੇ ਮੈਂ ਵਾਪਸ ਪਰਤ ਆਇਆਂ। ਹਾਂ, ਤੇ ਮੈਂ ਕਹਿ ਰਿਹਾ ਸਾਂ ਕਿ ਘਰਦਿਆਂ ਨੂੰ ਚਿੱਠੀ-ਪੱਤਰ ਲਿਖ ਕੇ ਭੇਜਣ ਵਿਚ ਇਕ ਮਜ਼ਾ ਆਉਂਦਾ ਏ। ਤੇ ਮੇਰੇ ਲਈ ਤਾਂ ਇਹ ਹਮੇਸ਼ਾ ਵਰ੍ਹੇ ਦੇ ਪਹਿਲੇ ਦਿਨ ਵਾਂਗ ਹੀ ਹੁੰਦਾ ਏ। ਬਲਕਿ ਮੈਂ ਤਾਂ ਆਪਣਾ ਵਰ੍ਹਾ ਉਸੇ ਦਿਨ ਤੋਂ ਸ਼ੁਰੂ ਕਰਦਾ ਹਾਂ। ਕਿਉਂਕਿ ਉਦੋਂ ਹੀ ਆਪਣੇ ਪਿਆਰਿਆਂ ਨੂੰ ਜਿਵੇਂ ਮਿਲਣ ਨਾਲ ਨਵੀਂ ਹਿੰਮਤ ਤੇ ਉਤਸ਼ਾਹ ਦੀ ਪ੍ਰਾਪਤੀ ਹੋਈ ਹੋਵੇ ਜਿਸ ਸਦਕਾ ਵਰ੍ਹਾ ਭਰ ਹੱਸਦਿਆਂ ਖੇਡਦਿਆਂ ਜ਼ਿੰਦਗੀ ਬਿਤਾ ਸਕਦਾ ਹਾਂ। ਮੈਨੂੰ ਅਫ਼ਸੋਸ ਹੈ ਕਿ ਇਸ ਤੋਂ ਪਹਿਲਾਂ ਮੈਂ ਤੁਹਾਨੂੰ ਖ਼ਤ ਨਹੀਂ

ਲਿਖ ਸਕਿਆ। ਸੋ ਤੁਹਾਨੂੰ ਤਾਰ ਰਾਹੀਂ ਹਾਲ ਪੁੱਛਣ ਦੀ ਖੇਚਲ ਕਰਨੀ ਪਈ। ਇਥੋਂ ਦੇ ਅਮਲੇ ਨੇ ਤਾਰ ਮੇਰੇ ਤੀਕ ਪੁਜਦੀ ਕਰਨ ਦੀ ਮਿਹਰਬਾਨੀ ਕੀਤੀ ਹੈ। ਪਰ ਜੇ ਸਾਲ ਬੀਤ ਵੀ ਗਿਆ ਸੀ ਤੇ ਮੈਂ ਚਿੱਠੀ ਲਿਖਣੀ ਵੀ ਸੀ ਪਰ ਸਾਡੇ ਡਾਕ ਦੇ ਮਹਿਕਮੇਂ ਦਾ ਕਮਾਲ ਇਹ ਹੈ ਕਿ ਸਾਡੀ ਲਿਖੀ ਚਿੱਠੀ 5, 6 ਹਫਤਿਆਂ ਮਗਰੋਂ ਕਲਕੱਤੇ ਅਪੜਦੀ ਹੈ। ਇਸੇ ਲਈ ਚਿੱਠੀ ਨੂੰ ਥਾਂ-ਟਿਕਾਣੇ ਅਪੜਦਿਆਂ ਵਰ੍ਹੇ ਤੋਂ ਉਪਰ ਦਾ ਸਮਾਂ ਲੱਗ ਜਾਦਾ ਹੈ। ਇਸ ਦੇ ਉਲਟ ਤੁਹਾਡੀ ਚਿੱਠੀ 20ਵੀਂ ਸਦੀ ਦਾ ਡਾਕ ਮਹਿਕਮਾਂ ਸਾਨੂੰ ਛੇਤੀ ਪਹੁੰਚਾ ਦਿੰਦਾ ਹੈ। ਤੁਸੀਂ ਦੱਸਿਆ ਏ ਕਿ ਤੁਹਾਡੀ ਸਿਹਤ ਠੀਕ ਏ ਤੇ ਤੁਸਾਂ ਆਦਰ ਸਹਿਤ ਸਫ਼ਲਤਾ ਪ੍ਰਾਪਤ ਕੀਤੀ ਹੈ। ਇਮਤਿਹਾਨ ਵਿਚ ਕਾਮਯਾਬੀ ਮਿਲੇ ਜਾਂ ਨਾ ਮਿਲੇ, ਲੇਕਿਨ ਸਿਹਤ ਬਰਕਰਾਰ ਰਹਿਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਕਿ ਤੁਸੀਂ ਰਿਸ਼ਟ-ਪੁਸ਼ਟ, ਤੇਜਸਵੀ, ਚੁਸਤ ਤੇ ਤਕੜੇ ਬਣੋ। ਜਵਾਨੀ ਤੁਹਾਡਾ ਸਿਰ-ਮੂੰਹ ਚੁੰਮ ਰਹੀ ਹੈ। ਇਸੇ ਸਮੇਂ ਜੀਵਨ ਤੇ ਸ਼ਕਤੀ ਦਾ ਪ੍ਰਵਾਹ ਹੁੰਦਾ ਹੈ। ਇਸ ਲਈ ਜ਼ਿਆਦਾ ਮਿਹਨਤ ਕਰਕੇ ਸਰੀਰ ਦੇ ਇਕੋ ਹਿੱਸੇ ਨੂੰ ਭਾਰ ਨਹੀਂ ਚੁਕਾਈ ਜਾਣਾ ਹੁੰਦਾ। ਸਰੀਰਕ ਤੇ ਮਾਨਸਿਕ ਵਿਕਾਸ ਬਰਾਬਰ ਦਾ ਹੋਣਾ ਚਾਹੀਦਾ ਹੈ। ਤੁਸੀਂ ਖ਼ੁਦ ਡਾਕਟਰ ਜੇ ਤੇ ਜੇ ਮੈਂ ਸਿਹਤ ਬਾਰੇ ਕੁਝ ਸਮਝਾਵਾਂ ਤਾਂ ਸ਼ੋਭਾ ਨਹੀਂ ਦਿੰਦਾ। ਪਰ ਵੀਰਿਆ, ਜਵਾਨੀ ਤਾਂ ਅੰਨ੍ਹੀਂ ਹੁੰਦੀ ਹੈ। ਸੋ ਜਵਾਨੀ ਪਹਿਰੇ ਇਨਸਾਨ ਜੀਵਨ ਸ਼ਕਤੀ ਦੀ ਰੌਂਅ ਤੇ ਵਾਧੇ ਵਿਚ ਪਏ ਸਰੀਰ ਦੀ ਤਾਕਤ ਨੂੰ ਸਾਂਭਣਾ ਕਦੇ ਭੁੱਲ ਜਾਂਦਾ ਏ। ਸਾਨੂੰ ਇਸ ਤਰ੍ਹਾਂ ਆਹਰੇ ਲੱਗਣਾ ਚਾਹੀਦਾ ਏ ਕਿ ਆਉਣ ਵਾਲੇ ਬੁਢਾਪੇ ਵਿਚ ਬਾਹਲੀ ਔਖ ਦਾ ਸਾਹਮਣਾ ਨਾ ਕਰਨਾ ਪਵੇ। ਤੇ ਜੇ ਕਿਤੇ ਸਰੀਰ ਵਲੋਂ ਲਿੱਸੇ, ਮਾਂਦੇ ਰਹਿ ਗਏ, ਨਜ਼ਰ ਕਮਜ਼ੋਰ ਹੋ ਗਈ ਜਾਂ ਸੋਟੀ ਦੇ ਸਹਾਰੇ ਤੁਰਨ ਦੀ ਨੌਬਤ ਆਣ ਬਣੇ ਤਾਂ ਮੈਨੂੰ ਕਹਿਣਾ ਪਵੇਗਾ, "ਵੈਦ ਜੀ ਮਹਾਰਾਜ, ਪਹਿਲਾਂ ਆਪਣਾ ਇਲਾਜ ਕਰੋ !" (ਹਾਂ, ਮਨ ਹੀ ਮਨ ਹੱਸੋ ਨਾ) ਮੈਂ ਕੋਈ ਵੈਦ ਥੋੜ੍ਹਾ ਹਾਂ ਤੇ ਇਸੇ ਲਈ

ਮੇਰੀ ਨਜ਼ਰ ਕਮਜ਼ੋਰ ਹੈ ਪਰ ਫੇਰ ਕੀ ਹੋਇਆ ਸਾਰੇ ਕਾਨੂੰਨਦਾਨਾਂ (ਵਕੀਲਾਂ) ਦੀਆਂ ਅੱਖੀਆਂ ਨਾਲ ਇਸ ਤਰ੍ਹਾਂ ਹੀ ਵਾਪਰਦਾ ਹੈ। (ਵੀਰ ਸਾਵਰਕਰ ਖ਼ੁਦ ਬੈਰਿਸਟਰ ਸਨ) ਜੇ ਨਹੀਂ ਵਾਪਰਦਾ ਤਾਂ ਵਾਪਰਨਾ ਚਾਹੀਦਾ ਹੈ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਮੇਰੇ ਕੁਝ ਸਾਥੀ ਬੀ. ਏ., ਐਮ. ਏ. ਚੋਂ ਪਹਿਲੇ ਦਰਜੇ ਵਿਚ ਪਾਸ ਹੋਏ ਤੇ ਇਹ ਚੰਗੀ ਗੱਲ ਹੈ, ਪਰ ਇਹਦੇ ਨਾਲੋਂ ਚੰਗੀ ਗੱਲ ਤਦ ਹੋਵੇਗੀ ਜੇ ਜ਼ਿੰਦਗੀ ਦੇ ਪਿੜ ਵਿਚ ਲੜਦਿਆਂ ਉਹ ਜਿੱਤ ਹਾਸਿਲ ਕਰਨਗੇ। ਸੋਨੇ 'ਤੇ ਸੁਹਾਗੇ ਵਾਲੀ ਗੱਲ ਤਦ ਹੋਵੇਗੀ ਜਦੋਂ ਉਸ ਪਿੜ ਵਿਚ ਵੀ ਸੋਨ ਤਮਗਾ ਹਾਸਿਲ ਕਰ ਸਕਣਗੇ। ਯੂਨੀਵਰਸਿਟੀਆਂ ਦੇ ਸੋਨ ਤਮਗਿਆਂ ਨਾਲੋਂ ਜ਼ਿੰਦਗੀ ਦੇ ਪਿੜ ਵਿਚ ਹਾਸਿਲ ਕੀਤੇ ਸੋਨ ਤਮਗੇ ਕਿਤੇ ਵੱਡੇ ਗਿਣੇ ਜਾਂਦੇ ਨੇ। ਉਹਨਾਂ ਸਾਥੀਆਂ ਵਿਚੋਂ ਕਈਆਂ ਦੇ ਖ਼ਤ-ਪੱਤਰਾਂ ਦੀ ਮੈਨੂੰ ਉਡੀਕ ਹੈ। ਕਿਉਂਕਿ ਮੈਂ ਉਹਨਾਂ ਨੂੰ ਹਾਲਾਂ ਵੀ ਨਹੀਂ ਭੁਲਿਆ। ਜੇ ਕੋਈ ਯਾਦ ਕਰੇ ਤਾਂ ਉਹਦੇ ਬਾਰੇ ਮੈਨੂੰ ਲਿਖ ਭੇਜਣਾ।

ਤੁਹਾਡੀਆਂ ਘੱਲੀਆਂ ਕਿਤਾਬਾਂ ਚੰਗੀਆਂ ਨੇ। 'ਮਹਾਤਮਾ ਪਰੀਚਯ' ਦਾ ਅਨੁਵਾਦ ਕਿੰਨਾ ਸੋਹਣਾ ਹੋਇਆ ਹੈ। ਦੋ ਸਤਰਾਂ ਦੀ ਭੂਮਿਕਾ ਕਿਤਨੀ ਨਿਮ੍ਰਤਾ ਭਰਪੂਰ ਤੇ ਸਚ ਉਕਰਨ ਵਾਲੀ ਹੈ—"ਧਨਵਾਨ ਦਾ ਮਾਲ ਹੈ। ਭੰਡਾਰ ਤੋੜ ਕੇ ਮੈਂ ਕੱਢਿਆ ਹੈ। ਮੈਂ ਤਾਂ ਭਾਰ ਚੁੱਕਣ ਵਾਲਾ ਮਜ਼ਦੂਰ ਹਾਂ।" ਇਹ ਮੈਨੂੰ ਪਸੰਦ ਹੈ। 'ਜਾਈਚਾ ਮੰਡਪ' ਦੇ ਦਸ-ਬਾਰ੍ਹਾਂ ਸਫ਼ੇ ਹੀ ਪੜ੍ਹੇ ਨੇ ਤੇ ਇਹਦੀ ਹਰ ਸਤਰ ਦਾ ਹਰ ਸ਼ਬਦ ਮੇਰੇ ਦਿਲ ਦੀ ਧੜਕਨ ਦੇ ਨਾਲ ਧੜਕਨ ਲਗ ਪਿਆ। ਮੈਂ ਜਾਣਦਾ ਹਾਂ—ਇਸਦਾ ਲੇਖਕ ਕੌਣ ਹੋ ਸਕਦੈ। ਜਿਹੜੇ ਭਾਵ ਇਸ ਪੁਸਤਕ ਵਿਚ ਪੇਸ਼ ਹੋਏ ਨੇ, ਉਹਨਾਂ ਨਾਲ ਮੇਲ ਖਾਂਦੇ ਸ਼ਬਦਾਂ ਦੀ ਵਰਤੋਂ ਹੋਈ ਹੈ। ਉੱਚੇ ਤੇ ਸੁੱਚੇ ਭਾਵ ਵਿਸ਼ੇ ਅਨੁਸਾਰ ਹਨ ਤੇ ਵਿਸ਼ਾ ਇਹਨਾਂ ਦੋਹਾਂ ਨਾਲ ਮਿਚ ਕੇ ਤੁਰਦਾ ਹੈ। ਮੈਂ ਚਾਹੁੰਦਾ ਹਾਂ 'ਭਾਰਤ ਗੌਰਵ-ਗ੍ਰੰਥ ਮਾਲਾ' ਵਰਗੀ ਲੋਕਪਿਆਰੀ ਪੁਸਤਕਮਾਲਾ ਆਪਣੀ ਲੋਕ-ਅਗਵਾਈ ਦੀ ਜ਼ਿੰਮੇਵਾਰੀ ਸਮਝੇ ਤੇ ਲੋਕਾਂ ਦੇ ਸਸਤੇ ਸ਼ੌਕ ਨੂੰ ਪੱਠੇ

ਨਾ ਪਾਵੇ। ਹਲਕੀਆਂ-ਫੁਲਕੀਆਂ ਚੀਜ਼ਾਂ ਲੋਕੀਂ ਛੇਤੀ ਪਸੰਦ ਕਰਦੇ ਨੇ ਪਰ ਸਮਝਦਾਰ ਲੋਕਾਂ ਨੇ ਆਪਣੀ ਜ਼ੁੰਮੇਂਵਾਰੀ ਨਿਭਾਉਣੀ ਹੁੰਦੀ ਹੈ। ਸਮੇਂ-ਸਮੇਂ ਰਾਜਨੀਤੀ, ਇਤਿਹਾਸ, ਸਾਇੰਸ, ਤੇ ਅਰਥ ਸ਼ਾਸਤਰ ਆਦਿ ਵਿਸ਼ਿਆਂ ਦੇ ਗ੍ਰੰਥ ਜਿਵੇਂ ਜਾਨ ਸਟੂਅਰਟ ਮਿੱਲ ਦਾ 'ਪ੍ਰਤਿਨਿਧਕ ਸ਼ਾਸਨ' ਆਦਿ ਛਾਪਣ। ਪਰ ਵੇਦਾਂਤ ਬਾਰੇ ਗ੍ਰੰਥਾਂ ਸੰਬੰਧੀ ਮੇਰਾ ਖਿਆਲ ਹੈ ਕਿ ਸਾਡੇ ਵਰਗਿਆਂ ਨੂੰ ਅਜਿਹੀਆਂ ਪੁਸਤਕਾਂ ਮਗਰ ਲੱਗੇ ਰਹਿਣ ਦਾ ਇਹ ਸਮਾਂ ਨਹੀਂ। ਅਮਰੀਕਨਾਂ ਤੋਂ ਇਲਾਵਾ ਇੰਗਲੈਂਡ ਦੇ ਨਿਵਾਸੀਆਂ ਨੂੰ ਵੇਦਾਂਤ-ਚਰਚਾ ਦੀ ਲੋੜ ਹੈ ਕਿਉਂਕਿ ਉਹਨਾਂ ਨੇ ਆਪਣਾ ਜੀਵਨ ਬਹਾਦਰੀ ਰਾਹੀਂ ਖੁਸ਼ਹਾਲ ਬਣਾਇਆ ਹੈ, ਇਸ ਲਈ ਬ੍ਰਾਹਮਣੀ ਦੁਆਰ ਤੇ ਖੜੋਤੇ ਹੋਏ ਨੇ ਅਤੇ ਅਜਿਹੀ ਅਧਿਆਤਮ-ਚਰਚਾ ਪੜ੍ਹਨ-ਗੁੜ੍ਹਨ ਦਾ ਕਾਰਜ ਨਾਲ-ਨਾਲ ਕਰਨ ਦੀ ਯੋਗਤਾ ਉਹ ਰੱਖਦੇ ਨੇ। ਹਿੰਦੁਸਤਾਨ ਵਿਚ ਉਹ ਯੋਗਤਾ ਨਹੀਂ। ਅਸੀਂ ਸਾਰੇ ਇਸ ਵੇਲੇ ਸ਼ੂਦਰ ਬਣੇ ਹੋਏ ਹਾਂ, ਇਸ ਲਈ ਵੇਦਾਂਤ ਪੜ੍ਹਨ ਦਾ ਸਾਨੂੰ ਹੱਕ ਨਹੀਂ।

ਸ਼ੂਦਰਾਂ ਕੋਲ ਵੇਦਾਂ ਦਾ ਅਧਿਕਾਰ ਨਹੀਂ ਤੇ ਇਹਦਾ ਕਾਰਣ ਇਹੀ ਤਾਂ ਹੈ। ਯਕੀਨ ਕਰੋ ਕਿ ਬੇਰਹਿਮੀ, ਤੰਗ-ਦਿਲੀ ਆਪਾ-ਬਚਾ ਲਈ ਇਹ ਸ਼ੂਦਰ ਅੱਡ ਨਹੀਂ ਰੱਖੇ ਗਏ, ਨਹੀਂ ਤਾਂ ਉਹੀ ਬ੍ਰਾਹਮਣ ਅਧਿਆਤਮ-ਵਿਦਿਆ ਨੂੰ ਵਧੀਕ ਸੌਖੇ ਪੁਰਾਣਾਂ ਰਾਹੀਂ ਪੇਸ਼ ਨਾ ਕਰਦੇ। ਸਮੁੱਚੇ ਰਾਸ਼ਟਰ ਦੀ ਨਜ਼ਰ ਤੋਂ ਅਸੀਂ ਲੋਕ ਇਹਨਾਂ ਉੱਚ ਵਿਚਾਰਾਂ ਦੇ ਕਾਬਿਲ ਨਹੀਂ ਕਿਉਂਕਿ ਇਹ ਗੱਲ ਆਮ ਜਾਣੀ ਜਾਂਦੀ ਹੈ ਕਿ ਬਾਜੀਰਾਵ ਪੇਸ਼ਵਾ ਦੂਜੇ, ਬੜੇ ਵੇਦਾਂਤੀ ਸਨ ਤੇ ਸ਼ਾਇਦ ਇਸੇ ਕਾਰਣ ਉਹ ਰਾਜ ਤੇ ਪੈਨਸ਼ਨ ਵਿਚਲੇ ਫ਼ਰਕ ਨੂੰ ਨਹੀਂ ਸਨ ਸਮਝ ਸਕੇ। ਸਾਨੂੰ ਇਤਿਹਾਸ, ਰਾਜਨੀਤੀ ਅਰਥ ਸ਼ਾਸਤਰ ਆਦਿ ਵਾਚਣ ਦੀ ਲੋੜ ਹੈ। ਇਸ ਸੰਸਾਰ ਵਿਚ ਯੋਗਤਾ ਨਾਲ ਵਿਚਰਨਾ ਚਾਹੀਦਾ ਹੈ। ਗ੍ਰਿਹਸਤ-ਆਸ਼੍ਰਮ ਦੇ ਫਰਜ਼ਾਂ ਤੋਂ ਜਾਣੂ ਹੋਣਾ ਜ਼ਰੂਰੀ ਹੈ ਤੇ ਉਸ ਤੋਂ ਮਗਰੋਂ ਬਾਨਪ੍ਰਸਥ ਆਸ਼੍ਰਮ ਤੇ ਤੱਤ-ਸੰਬੰਧੀ ਅਸਲ-ਚਰਚਾ ਨੂੰ ਸ਼ੁਰੂ ਕੀਤਾ ਜਾਵੇ। ਇਹਨਾਂ ਗ੍ਰੰਥਾਂ ਦਾ ਮੰਤਵ ਕੁਝ ਵੀ

ਹੋਵੇ, ਇਹਨਾਂ ਨੂੰ ਲਿਖਣ ਦਾ ਕੰਮ ਵਿਧਵਾਵਾਂ, ਬਜ਼ੁਰਗਾਂ, ਪੈਨਸ਼ਨਰਾਂ, ਤੇ ਪ੍ਰਤੱਖ ਕੰਮ ਤੋਂ ਦੂਰ ਰਹਿਣ ਵਾਲਿਆਂ ਲਈ ਛੱਡ ਦੇਣਾ ਚਾਹੀਦਾ ਹੈ। ਇਹਨਾਂ ਲੋਕਾਂ ਨੂੰ ਪੁਰਾਤਨ ਗ੍ਰੰਥਾਂ ਤੇ ਈਸ਼ਵਰ, ਆਤਮਾ ਤੇ ਮਨੁੱਖ ਸੰਬੰਧੀ ਪੁਰਾਤਨ ਬੁਝਾਰਤਾਂ ਵਿੱਚ ਰੁੱਝੇ ਰਹਿਣ ਦਿਉ। ਨੌਜਵਾਨਾਂ ਨੂੰ ਆਉਣ ਵਾਲੇ ਸਮੇਂ ਦਾ ਧਿਆਨ ਹੋਣਾ ਚਾਹੀਦਾ ਹੈ। ਵੇਦਾਂਤ-ਚਰਚਾ ਦਾ ਕੀ ਲਾਭ ! ਬਨਾਰਸ ਨੇ ਅੱਜ ਤੀਕ ਇਕ ਵੀ ਸ਼ਹੀਦ ਪੈਦਾ ਨਹੀਂ ਕੀਤਾ ਅਤੇ ਉਹ ਆਪਣੇ ਦੇਸ਼ ਲਈ ਇਕ ਪੈਸਾ ਤੀਕ ਨਹੀਂ ਦੇ ਸਕਦੇ।

ਤੇ ਕੁਝ ਆਪਣੇ ਬਾਰੇ ਵੀ ਦੱਸ ਦਵਾਂ। ਪਿਛਲੇ ਵਰ੍ਹੇ ਬਿਮਾਰੀ ਮੇਰੇ ਨੇੜੇ ਨਹੀਂ ਢੁੱਕੀ। ਮੇਰੀ ਸਿਹਤ ਠੀਕ ਹੈ ਤੇ ਵਜ਼ਨ ਤਾਂ ਖ਼ੈਰ ਜੇਲ੍ਹ ਵਿਚ ਕਿਸੇ ਦਾ ਵਧ ਨਹੀਂ ਸਕਦਾ। ਪਰ, ਚਿੰਤਾ ਨਾ ਕਰਨੀ। ਇਸ ਛੋਟੀ ਜਿਹੀ ਹਵਾਦਾਰ ਕੋਠੜੀ ਵਿਚ ਮੈਂ ਸਵਖਤੇ ਉੱਠ ਜਾਂਦਾ ਹਾਂ। ਵਕਤ ਦੀ ਪਾਬੰਦੀ ਨਾਲ ਕਸਰਤ ਕਰਨ ਮਗਰੋਂ ਭੋਜਨ ਕਰਦਾ ਹਾਂ ਤੇ ਇਹ ਕੁਝ ਕਰਨਾ ਹੀ ਚਾਹੀਦਾ ਹੈ। ਛੇਤੀ ਸੌਂ ਜਾਣ ਤੇ ਛੇਤੀ ਜਾਗ ਜਾਣ' ਨਾਲ ਵੀ ਸਿਹਤ ਠੀਕ ਰਹੀ ਹੈ। ਬਣਨ ਵਾਲੇ ਡਾਕਟਰ ਸਾਹਬ, ਇਸ ਤੋਂ ਵਧੀਆ ਗੱਲ ਤਾਂ ਸ਼ਾਇਦ ਤੁਸੀਂ ਵੀ ਕਿਸੇ ਮਰੀਜ਼ ਨੂੰ ਨਾਂ ਦੱਸ ਸਕੋ। ਸਰੀਰਕ ਤੌਰ 'ਤੇ ਤਾਂ ਮੈਂ ਠੀਕ ਹਾਂ ਹੀ ਪਰ ਮਾਨਸਿਕ ਤੌਰ 'ਤੇ ਹੋਰ ਵੀ ਸਹੀ ਹਾਂ। ਕੰਮ ਕਿਵੇਂ ਦਾ ਵੀ ਹੋਵੇ, ਔਖਾ ਜਾਂ ਸੌਖਾ, ਮੈਂ ਉਸ ਨੂੰ ਜੀਅ-ਜਾਨ ਨਾਲ ਕਰਦਿਆਂ ਹਰ ਵੇਲੇ ਗੁਣ-ਗੁਣਾਉਂਦਾ ਰਹਿੰਦਾ ਹਾਂ :

**'ਸਵੇ ਸਵੇ ਕਰਮਣਯਸ਼ਪਰਤ : ਸੰਸਿਧਾਂ ਲਭਤੇ ਨਰ** :' ਜਾਂ
**'ਯਤ : ਪ੍ਰਵਿਤਿ ਭੂਰਤਾਨਾਂ ਯੇਨ ਸਰਵਮਿੰਦ ਤਤਮੂ**
**ਸਵਕ੍ਰਮਣਾ ਤਮਭਯਚ੍ਰਯ ਸਿੱਦਿ ਵਿਦੰਤਿ ਮਾਨਵਾ** :' ਜਾਂ
**ਸਰਵਾਰੰਭਾ ਹਿ ਦੋਸ਼ੇਣ ਭੂਮੇਨਾਗਿਨ ਰਿਵਾਵ੍ਰਤਾ : !! ਆਦਿ**

ਅੱਜਕੱਲ੍ਹ ਮੈਂ ਅਜਿਹੀ ਕੋਠੀ 'ਚ ਬੰਦ ਹਾਂ ਜਿਥੋਂ ਰੀਣ ਭਰ ਆਕਾਸ਼ ਦਿਖਾਈ ਦਿੰਦਾ ਏ। ਸੰਝ ਨੂੰ ਡੁੱਬਦੇ ਸੂਰਜ ਦੀ ਆਕਾਸ਼ 'ਤੇ ਛਾਈ ਲਾਲੀ ਵਿਚ ਮੈਂ ਆਪਣਾ-ਆਪ ਭੁੱਲ ਜਾਂਦਾ ਹਾਂ। ਅਤੇ ਇਹਦੇ ਹਲਕੇ

ਪੈਂਦੇ ਰੰਗ ਨੂੰ ਮਾਣਦਾ ਰਹਿੰਦਾ ਹਾਂ। ਤੇ ਤਰ੍ਹਾਂ ਤਰ੍ਹਾਂ ਦੇ ਵਿਚਾਰ ਮਨ ਵਿਚ ਖੌਰੂ ਪਾਉਂਦੇ ਰਹਿੰਦੇ ਨੇ। ਕਦੇ ਕਵੀ ਦੇ ਨਾਲ ਸੁਰ ਮਿਲਾਉਂਦਿਆਂ ਕਹਿੰਦਾ ਹਾਂ—'ਏਕਤਸਤਟਤਮਾਲਿਨੀਮੁ'। ਪਸ਼ਯ ਧਾਤੂਰਸਨਿਮਨ ਗਾਮਿਵ ਜਾਂ 'ਤੇਨ ਮਾਨਿਨਿ ਮਮਾਤ੍ਰ ਗੌਰਵਮੁ' ਅਤੇ ਕਦੇ ਆਦਰਸ਼ਵਾਦੀ ਵਿਵੇਕੀ ਵਾਂਗ ਗੰਭੀਰ ਵਿਚਾਰਾਂ ਦੇ ਸਾਗਰ ਵਿਚ ਠਿਲ੍ਹ ਪੈਂਦਾ ਹਾਂ। ਜਿਹੜੇ ਕਹਿੰਦੇ ਨੇ ਕਿ ਦ੍ਰਿਸ਼ਟਮਾਨ ਪ੍ਰੇਮ, ਆਤਮਗਤ ਪ੍ਰੇਮ ਹੈ, ਉਹਨਾਂ ਨਾਲ ਅਸੀਂ ਤਾਂ ਸਹਿਮਤ ਨਹੀਂ ਹਾਂ। ਮੇਰਾ ਮਨ ਪੂਰਾ ਸੁਖੀ ਹੈ। ਏਨਾ ਸੁਖੀ ਹੈ ਜਿਤਨਾ ਕਿਸੇ ਪੁਰਖ ਜਾਂ ਇਸਤ੍ਰੀ ਨਾਲ ਬਾਹਰ ਰਹਿੰਦਿਆਂ ਹੋ ਸਕਦਾ ਹੈ। ਤੇ ਜੇ ਕਦੇ ਬੱਚਿਆਂ ਵਾਂਗ ਬਿਹਬਲ ਹੋਏ ਦਾ ਗੱਚ ਭਰ ਆਵੇ ਤਾਂ ਦਲੀਲ ਦਾਦੀਆਂ ਵਾਂਗ ਆ ਕੇ ਪੁੱਛਦੀ ਹੈ—ਇਹ ਕੀ ਹੋ ਰਿਹਾ ਏ, ਪਿਆਰਿਓ ? ਕਿਹੜੀ ਆਦਿੱਸ ਸ਼ੈਅ ਤੋਂ ਦੁੱਖ ਹੋ ਰਿਹੈ ? ਐਨੀ ਨਾਦਾਨੀ ? ਜ਼ਿੰਦਗੀ ਦੀ ਟੀਸੀ ਨੂੰ ਹੱਥ ਲਾਉਣ ਲਈ ਨਿਕਲਿਆ ਸੈਂ ਨਾ ? ਮਾਣ-ਮੱਤੇ ਹੂਟੇ ਲੈਣੇ ਚਾਹੁੰਦਾ ਸੈਂ ਨਾ ? ਜੇ ਠੀਕ ਹੈ, ਤਾਂ ਫੇਰ ਗ਼ਲਤ ਕੀ ਹੈ ? ਤੇਰੀ ਰਾਹ ਹੀ ਠੀਕ ਸੀ। ਤੇਰੇ ਵਰਗੇ ਖ਼ੁਦਗਰਜ਼ ਨੀਤੀਵਾਨ ਨੂੰ ਹਾਰਨਾ ਹੀ ਚਾਹੀਦਾ ਹੈ। ਇਹ ਠੀਕ ਹੈ ਤੇ ਈਸ਼ਵਰ ਜਾਣਦਾ ਹੈ ਕਿ ਤੈਨੂੰ ਨਾ ਕਿਸੇ ਇਨਾਮ ਦੀ ਇੱਛਾ ਸੀ, ਨਾ ਨਾਮ ਦੀ, ਨਾ ਸ਼ਾਨ-ਸ਼ੌਕਤ ਦੀ, ਨਾ ਜ਼ਮੀਨ-ਜਾਇਦਾਦ ਦੀ, ਨਾ ਧਨ-ਦੌਲਤ ਦੀ, ਤੇ ਨਾ ਹੀ ਸੁਖ-ਆਰਾਮ ਦੀ। ਤੂੰ ਜੇ ਕੁਝ ਚਾਹੁੰਦਾ ਸੈਂ ਤਾਂ ਦੁਖ ਸਹਿਣ ਦੀ ਸ਼ਕਤੀ ਹੈਂ ਨਾ ? ਕਮ-ਅਜ਼-ਕਮ ਮੇਰੇ ਸਾਹਮਣੇ ਤਾਂ ਇਹੀ ਕਿਹਾ ਕਰਦਾ ਸੈਂ ਨਾ ? ਮਨੁੱਖਤਾ ਲਈ ਤੂੰ ਦੁੱਖ ਝੇਲਣਾ ਚਾਹੁੰਦਾ ਸੈਂ। ਫੇਰ ਆਪ ਹੀ ਦੱਸ ਨਿਰਾਸ਼ਾ ਕਿਥੇ ਹੈ ? ਤੂੰ 'ਯਗਸ਼ ਸਰਵਸਵਦਕਸ਼ਣਿਮ!' ਕਹਿ ਚੁੱਕਿਐਂ। ਅਸੀਮ ਕ੍ਰਸ਼ਟ ਝੱਲ ਰਿਹਾ ਏਂ। ਸਮੇਂ ਦੀ ਕੋਈ ਸੀਮਾਂ ਨਹੀਂ। ਤੇਰਾ ਕੋਈ ਕਾਰਜ, ਕੋਈ ਸਮਾਂ ਅਜਿਹਾ ਨਹੀਂ ਹੁੰਦਾ ਜਿਹੜਾ ਮਨੁੱਖ-ਜਾਤੀ ਦੀ ਬੇਹਤਰੀ ਲਈ ਘੋਲ ਕਰਦਿਆਂ ਤੇ ਕਸ਼ਟ ਝਲਦਿਆਂ ਨਾ ਲੰਘਦਾ ਹੋਵੇ। ਤੈਨੂੰ ਤਾਂ ਖ਼ੁਸ਼ੀ ਹੋਣੀ ਚਾਹੀਦੀ ਹੈ ਕਿਉਂਕਿ ਇਸ ਤੋਂ ਵਧ ਹੋਰ ਕਰ ਵੀ ਕੀ ਸਕਦਾ ਏਂ ?" ਤੇ ਇਹ ਸੁਣਦਿਆਂ ਮੈਂ

ਫੇਰ ਉਡਾਣ ਭਰਨ ਲਗਦਾ ਹਾਂ। ਉੱਚਾ ਹੋਰ ਉੱਚਾ ਉੱਡਦਾ ਜਾਂਦਾ ਹਾਂ। ਪਰ ਜੇ ਕਦੇ ਹੰਕਾਰ ਮੇਰੇ ਮਨ ਵਿਚ ਪੈਰ ਪਾਉਣ ਲੱਗੇ ਤਾਂ ਦਲੀਲ ਵਾਲੀ ਦਾਦੀ ਇਸ ਸੰਸਾਰ ਵਲ ਇਸ਼ਾਰਾ ਕਰਦਿਆਂ ਕਹਿਦੀ ਹੈ—'ਅਹੁ ਹਿਮਗਿਰੀ ਦੇਖ ! ਕਦੇ ਇਹ ਉਥੇ ਨਹੀਂ ਸੀ ਤੇ ਫੇਰ ਕੋਈ ਵਕਤ ਆਵੇਗਾ ਜਦੋਂ ਉਥੇ ਮੁੜ ਉਸਨੇ ਨਹੀਂ ਹੋਣਾ। ਅਹੁ ਦੇਖ, ਸੂਰਜ, ਚੰਨ ਤੇ ਤਾਰਾ ਮੰਡਲ ਵਲ ਦੇਖ ... ਤਾਂ ਮੇਰਾ ਛੋਟਾ ਜਿਹਾ ਮਨ ਰਤਾ ਕੁ ਸੁੰਗੜ ਜਾਂਦਾ ਹੈ ਤੇ ਆਪਣੇ ਆਪ ਨੂੰ ਭੁੱਲ ਕੇ ਵਿਸ਼ਾਲ ਵਿਸ਼ਵ 'ਚ ਲੀਨ ਹੋ ਕੇ ਆਪਣੇ ਨਿਜੀ-ਮਹੱਤਵ ਤੇ ਸਵੈ-ਚਿੰਤਾ ਸਦਕਾ ਲੱਜਾਵਾਨ ਹੋ ਜਾਂਦਾ ਹੈ।

ਸੋ ਪਿਆਰੇ 'ਬਾਲ', ਅਸੀਂ ਦੋਵੇਂ ਭਰਾ ਇਥੇ ਮਨ ਵਲੋਂ ਬਹੁਤ ਸ਼ਾਂਤ ਹਾਂ। ਸਾਡੇ ਬਾਰੇ ਭੋਰਾ ਵੀ ਚਿੰਤਾ ਕਰਨ ਦੀ ਲੋੜ ਨਹੀਂ। ਵਿਅਕਤੀਗਤ ਰੂਪ ਵਿਚ ਸਾਨੂੰ ਜੇ ਕੋਈ ਤਸੱਲੀ ਦੇਣ ਵਾਲੀ ਚੀਜ਼ ਹੈ ਤਾਂ ਉਹ ਨੇ ਤੁਹਾਡੀ ਸਿਹਤ ਤੇ ਹਾਲਾਤ। ਜੇ ਤੁਸੀਂ ਇਹਨਾਂ ਦੋਹਾਂ ਚੀਜ਼ਾਂ ਬਾਰੇ ਤਸੱਲੀ ਦੁਆਉ ਜਾਂ ਪੂਰੀ ਵਾਹ ਲਗਾਉ, ਸਭ ਸਹੀ ਰੱਖਣ ਲਈ, ਤਦ ਸਾਨੂੰ ਕੋਈ ਚਿੰਤਾ ਨਹੀਂ ਹੋਣ ਲੱਗੀ ਭਾਵ ਪੂਰਾ ਸੁੱਖ ਮਿਲੇਗਾ। ਹਾਲੇ ਤੀਕ ਤਾਂ ਸਾਡੇ 'ਤੇ ਜੇਲ੍ਹ ਦਾ ਕੋਈ ਪ੍ਰਛਾਵਾਂ ਨਹੀਂ ਪਿਆ। ਸਾਡੇ 'ਤੇ ਕੋਈ ਭੈੜਾ ਅਸਰ ਵੀ ਨਹੀਂ ਹੋਇਆ। ਸਾਡੀ ਸਿਹਤ ਇਥੋਂ ਦੀ ਚੰਗਿਆਈ ਸਦਕਾ ਨਹੀਂ, ਬਲਕਿ ਅਸੀਂ ਤਾਂ ਆਪਣੇ ਆਪ ਵਿਚ ਹੀ ਕਾਇਮ ਹਾਂ। ਤੁਸੀਂ ਲਿਖਿਐ ਕਿ ਤੁਸਾਂ ਅਧਿਕਾਰੀਆਂ ਨੂੰ ਪੱਤਰ ਰਾਹੀਂ ਮੁਲਾਕਾਤ ਲਈ ਸਮਾਂ ਮੰਗਿਆ ਏ। ਇਥੋਂ ਦੇ ਨਿਯਮਾਂ ਮੁਤਾਬਿਕ ਮੈਨੂੰ ਇਸ ਜੇਲ੍ਹ-ਕੋਠੜੀ 'ਚੋਂ ਲਿਜਾ ਕੇ ਜਜ਼ੀਰੇ 'ਤੇ ਜਾ ਕੇ ਰਹਿਣ ਦੀ ਇਜਾਜ਼ਤ ਮਿਲ ਜਾਣੀ ਚਾਹੀਦੀ ਸੀ ਕਿਉਂਕਿ ਇਥੋਂ ਦੇ ਅਧਿਕਾਰੀਆਂ ਨੇ ਸਾਡਾ ਰਵੱਈਆ 'ਚੰਗਾ' ਮੰਨ ਲਿਐ ਪਰ ਸਾਨੂੰ ਇਥੋਂ ਅਜੇ ਤਕ ਲਿਜਾਇਆ ਨਹੀਂ ਗਿਆ। ਮੈਂ ਸਰਕਾਰ ਨੂੰ ਲਿਖ ਰਿਹਾਂ ਕਿ ਤੁਹਾਨੂੰ ਅੰਡੇਮਾਨ ਆ ਕੇ ਮੁਲਾਕਾਤ ਕਰਨ ਦੀ ਇਜਾਜ਼ਤ ਦਿੱਤੀ ਜਾਵੇ। ਪਰ ਸ਼ਾਇਦ ਇਦਾਂ ਹੋ ਨਹੀਂ ਸਕਣਾ। ਜੇ ਸਾਡੇ ਬਾਰੇ ਜਾਣਨ ਲਈ ਕੋਈ ਤਾਂਘ ਜਾਗੇ ਤਾਂ ਤੁਸੀਂ

ਵੀ ਇਥੋਂ ਦੇ ਅਧਿਕਾਰੀਆਂ ਨੂੰ ਪੁੱਛਦੇ-ਗਿੱਛਦੇ ਰਿਹਾ ਕਰੋ। ਹਾਂ, ਥੋੜ੍ਹੇ ਚਿਰ ਮਗਰੋਂ ਬਾਬਾ (ਵੱਡੇ ਭਰਾ ਜੀ) ਜੀ ਦੇ ਪੰਜ ਸਾਲ ਪੂਰੇ ਹੋ ਜਾਣ ਵਾਲੇ ਨੇ। ਫੇਰ ਤੁਸੀਂ ਜੇਲ੍ਹ ਦੇ ਕਾਇਦੇ-ਕਾਨੂੰਨ ਮੁਤਾਬਿਕ ਉਹਨਾਂ ਨਾਲ ਮੁਲਾਕਾਤ ਕਰ ਸਕਿਆ ਕਰੋਗੇ। ਪਰ ਮੇਰੇ ਨਾਲ ਨਹੀਂ ਕਿਉਂਕਿ ਸਰਕਾਰ ਦੀ ਨਜ਼ਰ ਵਿਚ ਮੇਰਾ ਜ਼ੁਰਮ ਵਡੇਰਾ ਹੈ। ਸਾਨੂੰ ਕੋਠੜੀ ਤੋਂ ਮੁਕਤ ਕਰਨ ਜਾਂ ਸਾਡੇ ਰਿਸ਼ਤੇਦਾਰਾਂ ਨੂੰ ਸਾਡੇ ਨਾਲ ਇਥੇ ਰਹਿਣ ਦੀ ਇਜਾਜ਼ਤ ਦੇਣ ਦਾ ਹੱਕ ਇਥੋਂ ਦੇ ਅਫ਼ਸਰਾਂ ਕੋਲ ਬਿਲਕੁਲ ਨਹੀਂ। ਹਾਂ, ਦੂਜੇ ਕੈਦੀਆਂ ਲਈ ਉਹ ਬਹੁਤ ਕੁਝ ਕਰ ਸਕਦੇ ਨੇ ਅਤੇ ਇਹਦੇ ਵਿਚ ਉਹਨਾਂ ਦਾ ਕੋਈ ਕਸੂਰ ਨਹੀਂ। ਸਾਡਾ ਖਿਆਲ ਹੈ ਕਿ ਸਾਡੇ ਬਾਰੇ ਹਦਾਇਤਾਂ ਸਿਧੀਆਂ ਭਾਰਤ ਸਰਕਾਰ ਪਾਸੋਂ ਆਉਂਦੀਆਂ ਨੇ। ਹਾਂ, ਜਦੋਂ ਤੁਹਾਨੂੰ ਇਹਨਾਂ ਅਫਸਰਾਂ ਕੋਲੋਂ ਕੋਈ ਹੁੰਗਾਰਾ ਨਾ ਮਿਲੇ ਤਾਂ ਤੁਸੀਂ ਭਾਰਤ ਸਰਕਾਰ ਨੂੰ ਹੀ ਲਿਖ ਕੇ ਪੁੱਛੋ। ਫੇਰ ਵੀ ਤੁਸੀਂ ਸਾਡੇ ਲਈ ਕਿਸੇ ਵੱਡੀ ਮੁਸੀਬਤ ਵਿਚ ਨਾ ਪਉ। ਸਰਕਾਰ ਨੇ ਉਹੀ ਕਰਨਾ ਹੈ ਜੋ ਉਹਦੇ ਹਿਤ ਵਿਚ ਹੋਵੇਗਾ। ਅਸੀਂ ਵੀ ਸਰਕਾਰ ਨੂੰ ਯਾਦ ਦੁਆਉਂਦੇ ਰਹਾਂਗੇ। ਇਸ ਤੋਂ ਜ਼ਿਆਦਾ ਕਰਨਾ ਸਮਾਂ ਗੁਆਉਣ ਵਾਲੀ ਗੱਲ ਹੋਵੇਗੀ। ਤੁਸੀਂ ਵੀ ਆਪਣੀ ਸਿਹਤ ਤੇ ਹਾਲਾਤ ਬਾਰੇ ਚਿੰਤਾ ਕਰੋ। ਹਾਈਕੋਰਟ ਵਿਚ ਜੋ ਕੁਝ ਤੁਹਾਨੂੰ ਮੈਂ ਕਿਹਾ ਸੀ, ਯਾਦ ਕਰਦਿਆਂ ਖੁਸ਼ੀ ਹੋ ਰਹੀ ਹੈ।

ਪਿਆਰੀ ਜਮਨਾ ਨੂੰ ਵਿਸ਼ਵਾਸ ਕਰਾਉ ਕਿ ਇਹਨਾਂ ਚਹੁੰ ਵਰ੍ਹਿਆਂ ਵਿਚ ਆਸ ਦੀ ਨਵੀਂ ਕਿਰਨ ਨਿਕਲੇਗੀ। ਇਸ ਲਈ ਉਹਦਾ ਵਿਸ਼ਾਲ ਹਿਰਦਾ ਤੇ ਭੈਣ ਦਾ ਵਿਸ਼ਾਲ ਹਿਰਦਾ ਧੀਰਜ ਧਾਰਨ ਕਰਨ। ਜਿਵੇਂ ਹੁਣ ਤੀਕ ਉਹਨਾਂ ਦਾ ਮਨ ਧੀਰਜ ਧਰਦਾ ਰਿਹਾ ਏ, ਉਸੇ ਤਰ੍ਹਾਂ ਧੀਰਜ ਬਣਾਈ ਰੱਖਣ। ਉਹਨਾਂ ਨੂੰ ਹਰ ਕਿਸਮ ਦਾ ਮਰਾਠੀ ਸਾਹਿਤ ਪੜ੍ਹਾਉ। ਪੌਰਾਣਿਕ ਗ੍ਰੰਥ ਹੀ ਨਹੀਂ ਸਗੋਂ ਪੂਰਬ ਤੇ ਪੱਛਮ ਵਿਚ ਛਪੇ, ਅਜੋਕੇ ਜੀਵਨ-ਸਾਹਿਤ ਦੇ ਗ੍ਰੰਥ ਉਹਨਾਂ ਨੂੰ ਪੜ੍ਹਨ ਲਈ ਦਿਉ। ਜਦੋਂ ਮੈਂ ਆਪਣੇ ਜਿਗਰੀ ਯਾਰ

ਸਖਾਰਾਮ (ਨਾਸਿਕ ਸਾਜ਼ਿਸ਼ ਕੇਸ ਵਿਚ ਮੁਲਜ਼ਮ ਜਿਸ ਨੇ ਪੁਲਿਸ ਦੀਆਂ ਵਧੀਕੀਆਂ ਦਾ ਖੁਲ੍ਹਾ ਚਿੱਠਾ ਪੇਸ਼ ਕੀਤਾ ਸੀ ਤੇ ਪੰਜ ਸਾਲਾਂ ਦੀ ਸਜ਼ਾ ਹੋਈ ਸੀ ਤੇ ਜੇਲ੍ਹ ਵਿਚ ਹੀ ਸ਼ਹੀਦਾਂ ਵਰਗੀ ਮੌਤ ਹੋਈ) ਦੀ ਤਿਆਗਮਈ ਮੌਤ ਦੀ ਖ਼ਬਰ ਸੁਣੀ ਤਾਂ ਮੈਂ ਦੁਖੀ ਹੁੰਦਿਆਂ ਵੀ ਮਾਣ-ਮੱਤਾ ਹੋਇਆ ਮਹਿਸੂਸ ਕਰ ਰਿਹਾ ਹਾਂ। ਸ਼ਾਇਦ ਤੁਹਾਨੂੰ ਯਾਦ ਹੋਵੇ ਕਿ ਹਾਈ ਸਕੂਲ ਦੇ ਜ਼ਮਾਨੇ ਵਿਚ ਸਾਡੀ ਦੋਹਾਂ ਦੀ ਮੁਲਾਕਾਤ ਹੋਈ ਸੀ। ਸਖਾਰਾਮ ਬਹਾਦਰਾਂ ਵਾਂਗ ਆਏ ਤੇ ਬਹਾਦਰਾਂ ਵਾਂਗ ਤੁਰ ਗਏ। ਇਸ ਤੋਂ ਵਧ ਕੋਈ ਆਪਣੇ ਲਈ ਕੀ ਮੰਗ ਸਕਦਾ ਹੈ ! ਉਹਦੀ ਬੀਵੀ ਜਾਨਕੀ ਭੈਣ (ਭਾਬੀ) ਨੂੰ ਮੈਂ ਕਦੇ ਨਹੀਂ ਦੇਖਿਆ ਤੇ ਫੇਰ ਵੀ ਤੁਹਾਡੇ ਕੀਤੇ ਜ਼ਿਕਰ ਸਦਕਾ ਇਕ ਤਸਵੀਰ ਤਾਂ ਬਣ ਹੀ ਗਈ ਹੈ। ਮੈਂ ਸਮਝਦਾਂ ਕਿ ਉਹ ਬਦਕਿਸਮਤ ਜਾਂ ਗਰੀਬਣੀ ਨਹੀਂ ਸਗੋਂ ਪਵਿੱਤਰ ਕਾਰਜ ਕਰਨ ਲਈ ਉਹ ਪੈਦਾ ਹੋਈ ਹੈ।

ਫੇਰ ਵੀ ਤੁਹਾਡੇ ਕਹਿਣ ਤੇ ਤੁਹਾਡੀ ਭਾਬੀ ਲਈ ਦੋ ਸ਼ਬਦ ਲਿਖ ਦਿੱਤੇ ਨੇ।

ਪਿਆਰੀ ਜਮਨਾ,

ਜੇਲ੍ਹ ਦੇ ਕਾਇਦੇ ਕਾਨੂੰਨ ਮੁਤਾਬਿਕ ਇਕ ਪਾਤੀ ਲਿਖਣ ਦੀ ਖੁਲ੍ਹ ਹੈ, ਤੇ ਇਹ ਤੂੰ ਜਾਣਦੀ ਹੈਂ। ਇਹ 'ਬਾਲ' ਨੂੰ ਲਿਖਣੀ ਜ਼ਰੂਰੀ ਹੈ, ਸੋ ਤੈਨੂੰ ਸਿਧਿਆਂ ਪਾਤੀ ਨਾ ਲਿਖਣ ਦੀ ਮਜਬੂਰੀ ਨੂੰ ਤੂੰ ਸਮਝਦੀ ਹੋਵੇਂਗੀ, ਇਹ ਮੇਰਾ ਯਕੀਨ ਹੈ। ਤੈਨੂੰ ਭੁਲਾਉਣ ਦਾ ਜਤਨ ਕਰਦਿਆਂ ਵੀ ਨਹੀਂ ਭੁਲਾ ਸਕਦਾ।

ਤੇਰਾ ਤਿਆਗ ਤੇ ਧੀਰਜ ਜੋ ਮੈਂ ਵਿਦਾ ਹੁੰਦਿਆਂ ਬੰਬਈ ਵਿਚ ਦੇਖਿਆ, ਉਹ ਬੇਮਿਸਾਲ ਹੈ ਤੇ ਤੂੰ ਉਸਨੂੰ ਆਧਾਰ ਤੇ ਮਾਨਦੰਡ ਮੰਨਦਿਆਂ ਆਪਣੇ ਜੀਵਨ ਨੂੰ ਧੰਨ ਕਹਿ ਸਕਦੀ ਹੈਂ ਅਤੇ ਜੇ ਸੰਸਾਰਕ ਸ਼ਬਦਾਂ ਵਿਚ ਕਹਿਣਾ ਪਏ ਤਾਂ ਤੂੰ ਅਪਣੇ ਆਪ ਨੂੰ ਬਦਨਸੀਬ ਕਹਿ ਸਕਦੀ ਹੈਂ ਕਿਉਂਕਿ ਮੈਂ ਤੈਨੂੰ ਦੁੱਖਾਂ ਤੇ ਕਸ਼ਟਾਂ ਤੋਂ ਸਿਵਾ ਹੋਰ ਦੇ

ਵੀ ਕੀ ਸਕਿਆ ਹਾਂ ! ਪਰ ਤੂੰ ਕਿਹੜਾ ਰਾਹ ਚੁਣੇਗੀ, ਇਹ ਵੀ ਮੈਂ ਜਾਣਦਾ ਹਾਂ। ਬਾਕੀ ਸਮਾਚਾਰ ਬਾਲ ਦੇ ਪੱਤਰਾਂ ਤੋਂ ਪਤਾ ਲਗਦਾ ਹੀ ਹੋਵੇਗਾ।

ਤੈਨੂੰ ਦਿਲੋਂ-ਮਨੋਂ ਚਾਹੁਣ ਵਾਲਾ ...

—ਵਿਨਾਇਕ

# ਭਗਤ ਸਿੰਘ ਦੇ ਖ਼ਤ

(1923 ਦੇ ਅੱਧ ਤੋਂ ਰਤਾ ਮਗਰੋਂ ਘਰੋਂ ਪਹਿਲੀ ਵਾਰ ਫਰਾਰ ਹੋਣ ਵੇਲੇ ਭਗਤ ਸਿੰਘ, ਇਹ ਖ਼ਤ ਆਪਣੇ ਪਿਤਾ ਸਰਦਾਰ ਕਿਸ਼ਨ ਸਿੰਘ ਲਈ ਛੱਡ ਗਏ ਸਨ।)

ਆਦਰਯੋਗ ਪਿਤਾ ਜੀ,

ਨਮਸਤੇ !

ਮੇਰੀ ਜ਼ਿੰਦਗੀ ਮਕਸਦੇ-ਆਲਾ (ਉੱਚੇ ਨਿਸ਼ਾਨੇ) ਭਾਵ ਆਜ਼ਾਦੀ-ਏ-ਹਿੰਦ (ਭਾਰਤ ਦੀ ਆਜ਼ਾਦੀ) ਦੇ ਅਸੂਲ (ਸਿਧਾਂਤ) ਲਈ ਵਕਫ਼ (ਦਾਨ) ਹੋ ਚੁੱਕੀ ਹੈ। ਇਸ ਲਈ ਮੇਰੀ ਜ਼ਿੰਦਗੀ ਵਿਚ ਆਰਾਮ ਅਤੇ ਦੁਨਿਆਵੀ ਖ਼ਾਹਸ਼ਾਂ (ਸੰਸਾਰਕ ਇਛਾਵਾਂ) ਬਾਇਸੇ ਕਸ਼ਿਸ਼ (ਭਰਮਾਉਣ ਵਾਲੀਆਂ) ਨਹੀਂ।

ਤੁਹਾਨੂੰ ਯਾਦ ਹੋਣਾ ਏਂ—ਜਦੋਂ ਮੈਂ ਨਿੱਕਾ ਹੁੰਦਾ ਸਾਂ ਤਾਂ ਬਾਪੂ ਜੀ ਨੇ ਮੇਰੇ ਜਨੇਊਂ-ਸੰਸਕਾਰ ਸਮੇਂ ਐਲਾਨ ਕੀਤਾ ਸੀ ਕਿ ਮੈਨੂੰ ਖਿਦਮਤੇ-ਵਤਨ (ਦੇਸ਼ ਸੇਵਾ) ਲਈ ਵਕਫ਼ ਕਰ ਦਿੱਤਾ ਗਿਆ ਹੈ। ਇਸ ਲਈ ਮੈਂ ਉਸ ਵਕਤ ਦੀ ਇੰਤਜ਼ਾਰ 'ਚ ਹਾਂ।

ਉਮੀਦ ਕਰਦਾ ਹਾਂ ਕਿ ਤੁਸੀਂ ਮੈਨੂੰ ਮਾਫ਼ ਕਰ ਦਿਉਗੇ।

ਤੁਹਾਡਾ ਤਾਬਿਆਦਾਰ,

ਭਗਤ ਸਿੰਘ

ਦਿੱਲੀ ਜੇਲ੍ਹ
26 ਅਪ੍ਰੈਲ, 1929

ਪੂਜ ਪਿਤਾ ਜੀਓ,

ਵੰਦੇ ਮਾਤਰਮ !

ਅਰਜ਼ ਇਹ ਹੈ ਕਿ ਸਾਨੂੰ 22 ਅਪ੍ਰੈਲ ਨੂੰ ਪੁਲਿਸ ਦੀ ਹਵਾਲਾਤ ਤੋਂ ਬਦਲ ਕੇ ਜੇਲ੍ਹ ਵਿਚ ਭੇਜ ਦਿੱਤਾ ਗਿਐ ਤੇ ਹੁਣ ਅਸੀਂ ਦਿੱਲੀ ਜੇਲ੍ਹ ਵਿਚ ਹੀ ਹਾਂ। ਮੁਕੱਦਮਾ ਜੇਲ੍ਹ ਦੇ ਅੰਦਰ ਹੀ 7 ਮਈ ਨੂੰ ਸ਼ੁਰੂ ਹੋਵੇਗਾ। ਗ਼ਾਲਬਨ (ਲਗਭਗ) ਮਹੀਨੇ ਦੇ ਅੰਦਰ ਅੰਦਰ ਸਾਰਾ ਡਰਾਮਾ ਮੁੱਕ ਜਾਵੇਗਾ। ਬਾਹਲਾ ਫਿਕਰ ਕਰਨ ਦੀ ਲੋੜ ਨਹੀਂ। ਮੈਨੂੰ ਪਤਾ ਲਗਿਐ ਕਿ ਤੁਸਾਂ ਇਥੇ ਆਉਣ ਦੀ ਖੇਚਲ ਕੀਤੀ ਤੇ ਕਿਸੇ ਵਕੀਲ ਰਾਹੀਂ ਮੈਨੂੰ ਮਿਲਣ ਦੀ ਕੋਸ਼ਿਸ਼ ਵੀ ਕੀਤੀ ਪਰ ਸਬੱਬ ਨਹੀਂ ਬਣ ਸਕਿਆ। ਕਪੜੇ ਮੈਨੂੰ ਪਰਸੋਂ ਮਿਲ ਗਏ ਸਨ। ਹੁਣ ਜਿਸ ਦਿਨ ਆ ਸਕੋ, ਮੁਲਾਕਾਤ ਹੋ ਸਕੇਗੀ ਅਤੇ ਇਹਦੇ ਲਈ ਵਕੀਲ ਦੀ ਕੋਈ ਜ਼ਰੂਰਤ ਨਹੀਂ। ਦੋ ਕੁ ਗੱਲਾਂ ਲਈ ਸਲਾਹ ਲੈਣਾ ਚਾਹੁੰਦਾ ਹਾਂ। ਉਂਜ ਕੋਈ ਖ਼ਾਸ ਗੱਲ ਨਹੀਂ। ਤੁਸੀਂ ਬਾਹਲੀ ਤਕਲੀਫ਼ ਨਾ ਉਠਾਇਆ ਜੇ। ਜੇ ਕਰ ਮਿਲਣ ਲਈ ਆਉਣਾ ਹੋਵੇ ਤਾਂ ਇਕੱਲੇ ਹੀ ਆਇਆ ਜੇ। ਮਾਂ ਜੀ ਨੂੰ ਨਾਲ ਨਾ ਲੈ ਕੇ ਆਇਓ ਕਿਉਂਕਿ ਉਹਨਾਂ ਦੀਆਂ ਭਰ ਆਈਆਂ ਅੱਖੀਆਂ ਮੈਨੂੰ ਥਾਂ ਸਿਰ ਨਹੀਂ ਰਹਿਣ ਦੇਣ ਲੱਗੀਆਂ। ਘਰ ਬਾਰੇ ਜਾਣਕਾਰੀ ਤੁਹਾਨੂੰ ਮਿਲਣ ਮਗਰੋਂ ਹੀ ਮਿਲ ਸਕੇਗੀ।

ਹਾਂ, ਹੋ ਸਕੇ ਤਾਂ 'ਗੀਤਾ ਰਹੱਸਯ', ਨਪੋਲੀਅਨ ਦੀ ਜੀਵਨੀ (ਮੇਰੀਆਂ ਕਿਤਾਬਾਂ 'ਚ ਪਈਆਂ ਹੋਣਗੀਆਂ) ਤੇ ਅੰਗ੍ਰੇਜ਼ੀ ਦੇ ਕੁਝ ਚੰਗੇ ਨਾਵਲ ਲੈਂਦੇ ਆਇਆ ਜੇ। ਮਾਂ ਜੀ, ਭਾਬੀ ਜੀ, ਬੇਬੇ ਜੀ ਤੇ ਚਾਚੀ ਜੀ ਨੂੰ ਮੱਥਾ ਟੇਕਦਾਂ। ਰਣਬੀਰ ਸਿੰਘ ਤੇ ਕੁਲਤਾਰ ਸਿੰਘ ਨੂੰ ਨਮਸਤੇ ਕਹਿਣੀ। ਬਾਪੂ ਜੀ ਦੇ ਚਰਣਾ ਵਿਚ ਸੀਸ ਨਿਵਾਉਂਦਾ ਹਾਂ। ਇਸ ਵਕਤ ਪੁਲਿਸ-ਹਵਾਲਾਤ ਤੋਂ ਇਲਾਵਾ ਜੇਲ੍ਹ ਵਿਚ ਸਾਡੇ ਨਾਲ ਚੰਗਾ

ਸਲੂਕ ਕੀਤਾ ਜਾ ਰਿਹੈ। ਤੁਸੀਂ ਕਿਸੇ ਤਰ੍ਹਾਂ ਦੀ ਫ਼ਿਕਰ ਨਾ ਕਰਿਆ ਜੇ। ਮੈਨੂੰ ਤੁਹਾਡਾ ਸਿਰਨਾਵਾਂ ਨਹੀਂ ਪਤਾ, ਇਸ ਲਈ ਇਸ ਪਤੇ (ਦਫ਼ਤਰ ਕਾਂਗਰਸ) 'ਤੇ ਚਿੱਠੀ ਲਿਖ ਰਿਹਾਂ।

ਤੁਹਾਡਾ ਤਾਬਿਆਦਾਰ,

ਭਗਤ ਸਿੰਘ

# ਰਾਮ ਪ੍ਰਸਾਦ 'ਬਿਸਮਿਲ'

## ਆਖਰੀ ਵੇਲੇ ਦੀਆਂ ਗੱਲਾਂ

ਸਰ-ਫਰੋਸ਼ੀ-ਏ ਵਤਨ ਦੇਖ ਲੋ ਮਕਤਲ ਮੇਂ ਹੈ
ਮੁਲਕ ਪਰ ਕੁਰਬਾਨ ਹੋ ਜਾਨੇ ਕੇ ਅਰਮਾਂ ਦਿਲ ਮੇਂ ਹੈਂ
ਤੇਰਾ ਹੈ ਜ਼ਾਲਿਮ ਕੀ ਯਾਰੋਂ ਔਰ ਗਲਾ ਮਜ਼ਲੂਮ ਕਾ
ਦੇਖ ਲੇਂਗੇ ਹੌਸਲਾ ਕਿਤਨਾ ਦਿਲੇ ਕਾਤਿਲ ਮੇਂ ਹੈ
ਸ਼ੋਰੇ-ਮਹਿਸ਼ਰ ਬਪਾ ਹੈ ਮਾਰ ਕਾ ਹੈ, ਧੂਮ ਕਾ ਹੈ
ਵਲਵਲੇ ਜੋਸ਼ੇ ਸ਼ਹਾਦਤ ਹਰ ਰਗੇ 'ਬਿਸਮਿਲ' ਮੇਂ ਹੈ

ਅੱਜ 16 ਦਸੰਬਰ, 1927 ਨੂੰ ਹੇਠ ਲਿਖੀਆਂ ਸਤਰਾਂ ਉਲੀਕ ਰਿਹਾਂ ਜਦੋਂ ਕਿ 19 ਦਸੰਬਰ, 1927, ਸੋਮਵਾਰ ਨੂੰ ਸਵੇਰੇ 6.30 ਵਜੇ ਇਸ ਸਰੀਰ ਨੂੰ ਫਾਹੇ ਲਗਾ ਦੇਣ ਦੀ ਤਾਰੀਖ਼ ਮੁਕੱਰਰ ਹੋ ਚੁੱਕੀ ਹੈ। ਤੇ ਨਿਯਤ ਸਮੇਂ ਇਸ ਲੀਲ੍ਹਾ ਨੇ ਹੋ ਕੇ ਹੀ ਰਹਿਣਾ ਹੈ। ਇਹ ਲੀਲ੍ਹਾ ਉਸੇ ਪ੍ਰਭੂ ਦੀ ਰਚਾਈ ਹੋਈ ਹੈ ਤੇ ਉਹਦੀ ਰਜ਼ਾ ਤੋਂ ਬਿਨਾਂ ਪੱਤਾ ਵੀ ਨਹੀਂ ਹਿੱਲ ਸਕਦਾ। ਉਹਦੇ ਹੁਕਮ ਨਾਲ ਤੇ ਜਿਵੇਂ ਉਹ ਚਾਹੇ ਅਸਾਂ ਇਹ ਸਰੀਰ ਤਿਆਗਣਾ ਹੁੰਦਾ ਹੈ। ਮੌਤ ਨੂੰ ਟਾਲ ਸਕਣ ਦੇ ਸਾਰੇ ਹੀਲੇ, ਜੇ ਉਹਦੀ ਰਜ਼ਾ ਨਾ ਹੋਵੇ, ਤਾਂ ਬੇਕਾਰ ਨੇ। ਆਤਮਾ ਨੇ ਆਵਾ-ਗਮਨ ਵਿਚ ਪੈਣਾ ਹੀ ਹੁੰਦਾ ਏ, ਇਹ ਸ਼ਾਸਤ੍ਰਾਂ ਵਿਚ ਲਿਖਿਆ ਹੋਇਆ ਏ। ਇਹ ਵੀ ਉਹਦੇ ਹੀ ਹੱਥ-ਵੱਸ ਹੈ ਕਿ ਸਾਡੇ ਕੀਤੇ ਨੂੰ ਪਰਖਦਿਆਂ ਉਸਨੇ ਸਾਨੂੰ ਕਿਸ ਜਾਮੇਂ ਵਿਚ ਪ੍ਰਵੇਸ਼ ਕਰਾਉਣਾ ਹੈ। ਪਰ ਮੇਰਾ ਪੱਕਾ ਵਿਸ਼ਵਾਸ਼ ਹੈ ਕਿ ਮੈਂ ਭਾਰਤ ਵਿਚ ਹੀ ਕਿਸੇ ਸੰਬੰਧੀ

ਜਾਂ ਪਿਆਰੇ ਦੋਸਤ-ਮਿੱਤਰ ਦੇ ਘਰ ਨਵੀਆਂ ਸੰਭਾਵਨਾਵਾਂ ਨਾਲ ਉਤਮ ਸਰੀਰ ਧਾਰਨ ਕਰਾਂਗਾ ਕਿਉਂਕਿ ਜਨਮ-ਜਨਮਾਂਤਰ ਮੇਰਾ ਇਹੀ ਵਿਸ਼ਵਾਸ਼ ਰਹੇਗਾ ਕਿ ਪ੍ਰਕ੍ਰਿਤਕ ਪਦਾਰਥਾਂ ਉਪਰ ਮਨੁੱਖ ਦਾ ਬਰਾਬਰੀ ਵਾਲਾ ਅਧਿਕਾਰ ਰਹੇ। ਕੋਈ ਕਿਸੇ ਤੇ ਹਕੂਮਤ ਨਾ ਚਲਾਵੇ। ਸੰਸਾਰ ਵਿਚ ਜਨ-ਤੰਤਰ ਦੀ ਸਥਾਪਨਾ ਹੋਵੇ। ਅਜੋਕੇ ਭਾਰਤ ਦੀ ਦਸ਼ਾ ਡਾਢੀ ਅਫਸੋਸ-ਨਾਕ ਹੈ। ਜਦ ਤੀਕ ਭਾਰਤ ਵਿਚ ਮਰਦ-ਔਰਤ ਪੂਰੀ ਤਰ੍ਹਾਂ ਆਜ਼ਾਦ ਨਾ ਹੋ ਜਾਣ ਪਰਮ-ਪਰਮਾਤਮਾ ਅੱਗੇ ਮੇਰੀ ਇਹੀ ਬੇਨਤੀ ਹੋਵੇਗੀ ਕਿ ਮੈਨੂੰ ਮੁੜ-ਮੁੜ ਇਸੇ ਮੁਲਕ ਵਿਚ ਪੈਦਾ ਕਰੇ ਤਾਂ ਜੋ ਮੈਂ ਉਹਦੀ ਪਵਿੱਤਰ ਬਾਣੀ 'ਵੇਦ ਬਾਣੀ' ਦੇ ਬੇਜੋੜ ਸ਼ਬਦ ਮਾਨਵਤਾ ਦੇ ਕੰਨਾਂ ਤੀਕ ਪਹੁੰਚਾ ਸਕਾਂ। ਹੋ ਸਕਦੈ ਮੈਂ ਕੋਈ ਭੁੱਲ ਕਰ ਬੈਠਾਂ ਪਰ ਇਸ ਵਿਚ ਮੇਰਾ ਕੀ ਦੋਸ਼ ਹੋਣਾ ਹੋਇਆ ਕਿਉਂਕਿ ਮੈਂ ਵੀ ਤਾਂ ਨਿਗੂਣੀ ਜਿਹੀ ਹਸਤੀ ਹਾਂ। ਮੌਕਿਆਂ ਅਨੁਸਾਰ ਹੀ ਅਸੀਂ ਕਾਰਜ ਕੀਤੇ ਨੇ ਤੇ ਕਰਦੇ ਰਹਾਂਗੇ। ਪਰਮਾਤਮਾ ਅੱਗੇ ਮੇਰੀ ਅਰਦਾਸ ਹੈ ਕਿ ਅਗਲੇ ਜਨਮ ਵਿਚ ਮੈਨੂੰ ਸੂਝ-ਸਮਝ ਬਖ਼ਸ਼ੇ ਤਾਂ ਜੋ ਮੈਂ ਤਰੁਟੀ-ਰਹਿਤ ਰਾਹਾਂ 'ਤੇ ਤੁਰਦਾ ਰਹਿ ਸਕਾਂ।

ਮੈਂ ਉਹਨਾਂ ਘਟਨਾਵਾਂ ਦਾ ਜ਼ਿਕਰ ਕਰਨਾ ਠੀਕ ਸਮਝਦਾ ਹਾਂ ਜਿਹੜੀਆਂ ਕਾਕੋਰੀ ਕਾਂਡ ਦੇ ਸੰਬੰਧ 'ਚ ਸੈਸ਼ਨ ਜੱਜ ਦੇ ਫ਼ੈਸਲਾ ਸੁਣਾਉਣ ਮਗਰੋਂ ਵਾਪਰੀਆਂ। ਛੇ ਅਪ੍ਰੈਲ 1927 ਨੂੰ ਸੈਸ਼ਨ ਜੱਜ ਨੇ ਆਪਣਾ ਫ਼ੈਸਲਾ ਸੁਣਾਇਆ ਤੇ 18 ਅਪ੍ਰੈਲ 1927 ਨੂੰ ਅਵਧ ਚੀਫ਼ ਕੋਰਟ ਵਿਚ ਅਪੀਲ ਦਾਇਰ ਕੀਤੀ ਗਈ। ਜਿਸ ਲਈ ਕੁਝਨਾ ਦੀਆਂ ਸਜ਼ਾਵਾਂ ਵਧਾ ਦਿਤੀਆਂ ਗਈਆਂ ਤੇ ਇਕ-ਅੱਧ ਦੀ ਘਟ ਗਈ। ਅਪੀਲ ਕਰਨ ਤੋਂ ਪਹਿਲਾਂ ਸੰਯੁਕਤ ਪ੍ਰਾਂਤ ਦੇ ਗਵਰਨਰ ਦੀ ਸੇਵਾ ਵਿਚ ਮੈਂ ਇਕ ਮੈਮੋਰੀਅਲ ਭੇਜਿਆ ਸੀ ਜਿਸ ਵਿਚ ਮੈਂ ਇਕਰਾਰ ਕੀਤਾ ਸੀ ਕਿ ਇਨਕਲਾਬੀਆਂ ਨਾਲ ਅੱਗੇ ਤੋਂ ਕੋਈ ਸੰਬੰਧ ਨਹੀਂ ਰਖਾਂਗਾ। ਚੀਫ਼ ਕੋਰਟ ਵਿਚ ਅਪੀਲ ਦਾਇਰ ਕਰਦਿਆਂ ਇਸ ਮੈਮੋਰੀਅਲ ਦਾ ਜ਼ਿਕਰ ਵੀ ਕਰ ਦਿੱਤਾ ਸੀ ਜਿਸ ਦੀ ਜੱਜਾਂ ਨੇ ਭੋਰਾ ਪਰਵਾਹ ਨਾ ਕੀਤੀ। ਇਸ ਮੁਕੱਦਮੇ ਦੇ ਸਿਲਸਿਲੇ ਵਿਚ ਜੇਲ੍ਹ ਵਿਚੋਂ ਹੀ ਬਹਿਸ

ਨੂੰ ਮੈਂ ਲਿਖ ਕੇ ਭੇਜ ਦਿੱਤਾ ਸੀ ਜਿਹੜੀ ਛਾਪੀ ਵੀ ਗਈ। ਜੱਜਾਂ ਨੂੰ ਸੁਣਵਾਈ ਕਰਨ ਸਮੇਂ ਲਗਿਆ ਕਿ ਉਹ ਬਹਿਸ ਮੇਰੀ ਲਿਖੀ ਹੋਈ ਨਹੀਂ ਹੋ ਸਕਦੀ। ਇਹਨਾਂ ਗੱਲਾਂ ਦਾ ਨਤੀਜਾ ਇਹ ਨਿਕਲਿਆ ਕਿ ਅਵਧ ਦੀ ਚੀਫ਼ ਕੋਰਟ ਨੇ ਮੈਨੂੰ ਖ਼ਤਰਨਾਕ ਸਾਜ਼ਿਸ਼ੀ ਕਰਾਰ ਦਿੱਤਾ। ਮੇਰੇ ਪਛਤਾਵੇ ਦਾ ਜੱਜਾਂ ਨੂੰ ਯਕੀਨ ਨਹੀਂ ਆਇਆ ਤੇ ਫੈਸਲਾ ਸੁਣਾਉਂਦਿਆਂ ਉਹਨਾਂ ਨੇ ਇਹ ਕਿਹਾ ਕਿ ਜੇ ਇਹ (ਰਾਮ ਪ੍ਰਸਾਦ) ਬਰੀ ਹੋ ਜਾਂਦਾ ਹੈ ਤਾਂ ਮੁੜ ਇਹੀ ਕੰਮ ਕਰੇਗਾ। ਸਮਝ-ਬੂਝ ਦਾ ਸਬੂਤ ਦਿੰਦਿਆਂ ਉਹਨਾਂ ਨੇ ਮੈਨੂੰ 'ਬੇਰਹਿਮ-ਕਾਤਲ' ਕਹਿ ਕੇ ਨਿਵਾਜਿਆ। ਕਲਮ ਉਹਨਾਂ ਦੇ ਹੱਥ ਵਿਚ ਸੀ ਜੋ ਮਰਜ਼ੀ ਲਿਖਦੇ ਪਰ ਕਾਕੋਰੀ ਕਾਂਡ ਬਾਰੇ ਚੀਫ਼ ਕੋਰਟ ਦੇ ਫੈਸਲੇ ਨੂੰ ਮੁੱਢ ਤੋਂ ਅਖੀਰ ਤੀਕ ਪੜ੍ਹਨ ਮਗਰੋਂ ਭਲੀ-ਭਾਂਤ ਪਤਾ ਲੱਗਦਾ ਹੈ ਕਿ ਮੈਨੂੰ ਮੌਤ ਦੀ ਸਜ਼ਾ ਕਿਉਂ ਸੁਣਾਈ ਗਈ। ਇਹ ਮੰਨ ਲਿਆ ਗਿਆ ਕਿ ਰਾਮ ਪ੍ਰਸਾਦ ਨੇ ਸੈਸ਼ਨ ਜੱਜ ਦੇ ਫ਼ੈਸਲੇ ਦੇ ਖਿਲਾਫ਼ ਆਵਾਜ਼ ਉਠਾਈ ਹੈ। ਸੋ ਰਾਮ ਪ੍ਰਸਾਦ ਸਭ ਤੋਂ ਵੱਡਾ ਗੁਸਤਾਖ਼ ਮੁਲਜ਼ਮ ਹੈ। ਹੁਣ ਉਹ ਮਾਫ਼ੀਆਂ ਮੰਗਦਾ ਰਹੇ, ਪਰ ਮਾਫ਼ੀ ਨਹੀਂ ਦਿੱਤੀ ਜਾ ਸਕਦੀ।

ਚੀਫ਼ ਕੋਰਟ ਦਿਉਂ ਅਰਜ਼ੀ ਖਾਰਜ ਹੋ ਜਾਣ ਮਗਰੋਂ ਕਾਨੂੰਨ ਦੇ ਮੁਤਾਬਿਕ ਪਹਿਲਾਂ ਸੂਬਾ-ਗਵਰਨਰ ਤੇ ਫਿਰ ਵਾਇਸਰਾਇ ਨੂੰ ਰਹਿਮ ਦੀ ਅਪੀਲ ਕੀਤੀ। ਰਾਮ ਪ੍ਰਸਾਦ 'ਬਿਸਮਿਲ', ਰਾਜਿੰਦਰ ਨਾਥ ਲਹਿਰੀ, ਰੌਸ਼ਨ ਸਿੰਘ, ਤੇ ਅਸ਼ਫ਼ਾਕ ਉੱਲਾ ਖਾਨ ਦੀ, ਮੌਤ ਦੀ ਸਜ਼ਾ ਘਟਾ ਕੇ ਕੋਈ ਹੋਰ ਸਜ਼ਾ ਦੇਣ ਦੀ ਸਿਫਾਰਿਸ਼ ਕਰਦਿਆਂ ਸੰਯੁਕਤ ਪ੍ਰਾਂਤ ਦੀ ਕੌਂਸਲ ਦੇ ਚੁਣੇ ਹੋਏ ਸਾਰੇ ਮੈਂਬਰਾਂ ਨੇ ਦਸਖ਼ਤ ਕਰਕੇ ਅਰਜ਼ੀ ਦਿੱਤੀ। ਮੇਰੇ ਪਿਤਾ ਜੀ ਨੇ ਢਾਈ ਸੌ ਰਈਸਾਂ, ਆਨਰੇਰੀ ਮੈਜਿਸਟ੍ਰੇਟਾਂ ਤੇ ਜ਼ਿਮੀਦਾਰਾਂ ਦੇ ਦਸਖਤਾਂ ਨਾਲ ਇਕ ਵੱਖਰੀ ਅਪੀਲ ਭੇਜੀ। ਪਰ ਸਰ ਵਿਲੀਅਮ ਮੋਰਿਸ ਦੀ ਸਰਕਾਰ ਦੇ ਕੰਨਾਂ 'ਤੇ ਕੋਈ ਜੂੰ ਨਾ ਸਰਕੀ। ਉਸੇ ਸਮੇਂ ਲੈਜਿਸਲੇਟਿਵ ਅਸੈਂਬਲੀ ਤੇ ਕੌਂਸਲ ਆਫ਼ ਸਟੇਟ ਦੇ 78 ਮੈਂਬਰਾਂ ਨੇ ਵੀ ਦਸਖ਼ਤ ਕਰਕੇ ਵਾਇਸਰਾਇ ਕੋਲ

ਅਰਜ਼ੀ ਘੱਲੀ ਕਿ 'ਕਾਕੋਰੀ ਕਾਂਡ' ਵਿਚ ਮੌਤ ਦੀ ਸਜ਼ਾ ਘਟਾ ਕੇ ਮੁਲਜ਼ਮਾਂ ਨੂੰ ਕੋਈ ਹੋਰ ਸਜ਼ਾ ਦਿੱਤੀ ਜਾਵੇ ਕਿਉਂਕਿ ਦੌਰਾ ਜੱਜ ਨੇ ਸਿਫਾਰਸ਼ ਕੀਤੀ ਹੈ ਕਿ ਜੇ ਇਹ ਮੁਲਜ਼ਮ ਪਛਤਾਵਾ ਕਰਨ ਤਾਂ ਇਹਨਾਂ ਦੀ ਸਜ਼ਾ ਘਟਾ ਦਿੱਤੀ ਜਾਵੇ। ਚਹੁੰਆਂ ਮੁਲਜ਼ਮਾਂ ਦੇ ਪਛਤਾਵੇ ਮਗਰੋਂ ਵੀ ਵਾਇਸਰਾਇ ਨੇ ਇਕ ਨਹੀਂ ਸੁਣੀ।

ਆਦਰਯੋਗ ਪੰਡਤ ਮਦਨ ਮੋਹਨ ਮਾਲਵੀਆ ਜੀ ਤੋਂ ਇਲਾਵਾ ਅਸੈਂਬਲੀ ਦੇ ਹੋਰ ਕੁਝ ਮੈਂਬਰਾਂ ਨੇ ਵਾਇਸਰਾਇ ਨੂੰ ਮਿਲ ਕੇ ਮੌਤ ਦੀ ਸਜ਼ਾ ਮਨਸੂਖ ਕਰਾਉਣ ਦੀ ਕੋਸ਼ਿਸ਼ ਕੀਤੀ। ਹਰ ਕਿਸੇ ਨੂੰ ਜਾਪਦਾ ਸੀ ਕਿ ਉਹਨਾਂ ਦੀਆਂ ਕੋਸ਼ਿਸ਼ਾਂ ਫਲ ਲਿਆਉਣਗੀਆਂ। ਵਿਜੈ ਦਸਮੀ ਤੋਂ 2 ਦਿਨ ਪਹਿਲਾਂ ਚੁੱਪਚਾਪ ਜੇਲ੍ਹਾਂ ਨੂੰ ਤਾਰਾਂ ਖੜਕ ਗਈਆਂ-ਰਹਿਮ ਨਹੀਂ ਕੀਤਾ ਜਾ ਸਕਦਾ। ਫਾਹੇ ਟੰਗੇ ਜਾਣ ਲਈ ਸਭਨਾਂ ਦੀ ਤਾਰੀਖ਼-ਮੁਕੱਰਰ ਕਰ ਦਿੱਤੀ ਗਈ। ਜੇਲ੍ਹ ਸੁਪਰਿੰਟੈਂਡੈਂਟ ਨੇ ਜਦੋਂ ਆ ਕੇ ਮੈਨੂੰ ਤਾਰ ਪੜ੍ਹ ਕੇ ਸੁਣਾਈ ਤਾਂ ਮੈਂ ਕਿਹਾ—ਤੁਸੀਂ ਆਪਣੀ ਕਾਰਵਾਈ ਕਰੋ। ਪਰ ਜੇਲ੍ਹ ਸੁਪਰਿੰਟੈਂਡੈਂਟ ਨੇ ਦੱਸਿਆ ਕਿ ਬਾਦਸ਼ਾਹ ਨੂੰ ਰਹਿਮ ਦੀ ਅਪੀਲ ਕੀਤੀ ਜਾਵੇ ਕਿਉਂਕਿ ਇਹ ਇਕ ਨਿਯਮ ਜਿਹਾ ਹੀ ਬਣਿਆ ਹੋਇਆ ਹੈ ਕਿ ਕੋਠੀ ਲੱਗਣ ਵਾਲੇ ਮੁਲਜ਼ਮ ਜਿਸ ਦੀ ਅਪੀਲ ਵਾਇਸਰਾਇ ਨੇ ਖਾਰਜ ਕਰ ਦਿੱਤੀ ਹੋਵੇ, ਉਹ ਸੂਬਾਈ ਸਰਕਾਰ ਰਾਹੀਂ ਬਾਦਸ਼ਾਹ ਨੂੰ ਤਾਰ ਘੱਲ ਕੇ ਰਹਿਮ ਦੀ ਅਪੀਲ ਜ਼ਰੂਰ ਕਰੇ। ਕੋਈ ਹੋਰ ਸੁਪਰਿੰਟੈਂਡੈਂਟ ਹੁੰਦਾ ਤਾਂ ਸ਼ਾਇਦ ਇਸ ਤਰ੍ਹਾਂ ਨਾ ਕਹਿੰਦਾ। ਤਾਰ ਲਿਖਦਿਆਂ ਮੇਰੇ ਮਨ ਵਿਚ ਆਈ ਕਿ ਇੰਗਲੈਂਡ ਦੀ ਪਰੀਵੀ ਕੌਂਸਲ ਨੂੰ ਅਪੀਲ ਕੀਤੀ ਜਾਵੇ। ਲਖਨਊ ਦੇ ਵਕੀਲ ਸ੍ਰੀ ਮੋਹਣ ਲਾਲ ਸਕਸੈਨਾ ਨੂੰ ਮੈਂ ਸੁਨੇਹਾ ਭਿਜਵਾਇਆ। ਵਾਇਸਰਾਇ ਵਲੋਂ ਅਪੀਲ ਦੇ ਖਾਰਜ ਹੋ ਜਾਣ ਬਾਰੇ ਕਿਸੇ ਨੂੰ ਵਿਸ਼ਵਾਸ਼ ਨਹੀਂ ਹੋਇਆ। ਜਿਵੇਂ ਕਿਵੇਂ ਵਕੀਲ ਰਾਹੀਂ ਪਰੀਵੀ ਕੌਂਸਲ ਨੂੰ ਅਪੀਲ ਕਰਵਾਈ ਗਈ। ਨਤੀਜਾ ਤਾਂ ਪਹਿਲਾਂ ਹੀ ਜਾਣਦੇ ਸਾਂ। ਅਪੀਲ ਉਥੋਂ ਵੀ ਖਾਰਜ ਹੋ ਗਈ। ਇਹ ਜਾਣਦਾ ਸਾਂ ਕਿ ਅੰਗਰੇਜ਼ ਸਰਕਾਰ ਨੇ

ਇੰਜ ਹੀ ਕਰਨਾ ਹੈ ਤਾਂ ਮੈਂ ਇਕਰਾਰਨਾਮਾ ਕਿਉਂ ਘੱਲ ਬੈਠਾ ਸਾਂ ? ਇਸ ਤਰ੍ਹਾਂ ਦੀਆਂ ਸੋਚਾਂ ਮੈਨੂੰ ਇਸ ਨਤੀਜੇ 'ਤੇ ਪਹੁੰਚਾਉਂਦੀਆਂ ਨੇ ਕਿ ਸਿਆਸਤ ਸ਼ਤਰੰਜ ਦੀ ਖੇਡ ਹੈ। ਸ਼ਤਰੰਜ ਦੇ ਖਿਡਾਰੀ ਚੰਗੀ ਤਰ੍ਹਾਂ ਜਾਣਦੇ ਨੇ ਲੋੜ ਪੈਣ 'ਤੇ ਆਪਣੇ ਮੋਹਰੇ ਵੀ ਮਰਵਾਉਣੇ ਪੈਂਦੇ ਨੇ। ਬੰਗਾਲ ਆਰਡੀਨੈਂਸ ਦੇ ਕੈਦੀਆਂ ਨੂੰ ਛੱਡਣ ਜਾਂ ਉਹਨਾਂ 'ਤੇ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਉਣ ਲਈ ਪ੍ਰਸਤਾਵ ਜਦੋਂ ਅਸੈਂਬਲੀ ਵਿਚ ਪੇਸ਼ ਹੋਇਆ ਤਾਂ ਸਰਕਾਰ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਦੱਸਿਆ ਕਿ ਉਹਦੇ ਪਾਸ ਪੂਰੇ ਸਬੂਤ ਮੌਜੂਦ ਨੇ। ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਇਆਂ ਗਵਾਹਾਂ ਨੂੰ ਨੁਕਸਾਨ ਅਪੜ ਸਕਦਾ ਹੈ। ਜੇ ਆਰਡੀਨੈਂਸ ਦੇ ਮੁਲਜ਼ਮ ਲਿਖਤੀ ਇਕਰਾਰਨਾਮਾ ਦੇਣ ਕਿ ਉਹ ਆਇੰਦਾ ਇਨਕਲਾਬੀ ਕਾਰਵਾਈਆਂ ਵਿਚ ਹਿੱਸਾ ਨਹੀਂ ਲੈਣਗੇ ਤਦ ਸਰਕਾਰ ਉਹਨਾਂ ਦੀ ਰਿਹਾਈ ਬਾਰੇ ਵਿਚਾਰ ਕਰ ਸਕਦੀ ਹੈ। ਬੰਗਾਲ ਵਿਚ ਦਖਿਸ਼ਣੇਸ਼ਵਰ ਤੇ ਸੋਵਾ ਬਾਜ਼ਾਰ ਬੰਬ ਕੇਸ ਇਸ ਆਰਡੀਨੈਂਸ ਤੋਂ ਮਗਰੋਂ ਚਲੇ। ਖੁਫੀਆ ਮਹਿਕਮੇ ਦੇ ਡਿਪਟੀ ਸੁਪਰਿੰਟੈਂਡੈਂਟ ਦੇ ਕਤਲ ਦਾ ਮੁਕੱਦਮਾ ਖੁਲ੍ਹੀ ਅਦਾਲਤ ਵਿਚ ਚਲਿਆ ਤੇ ਹੋਰ ਵੀ ਹਥਿਆਰਾਂ ਨਾਲ ਸੰਬੰਧਿਤ ਕੁਝ ਮੁਕੱਦਮੇ ਖੁਲ੍ਹੀ ਅਦਾਲਤ ਵਿਚ ਚਲੇ, ਪਰ ਕਿਤਿਉਂ ਵੀ ਕਿਸੇ 'ਤੇ ਹਮਲਾ ਹੋ ਜਾਣ ਜਾਂ ਕਤਲ ਦੀ ਕੋਈ ਖ਼ਬਰ ਪੁਲਿਸ ਨਾ ਦੇ ਸਕੀ। ਕਾਕੋਰੀ ਸਾਜ਼ਿਸ਼ ਕੇਸ ਡੇਢ ਸਾਲ ਖੁਲ੍ਹੀ ਅਦਾਲਤ ਵਿਚ ਚਲਦਾ ਰਿਹਾ। ਕੋਈ ਤਿੰਨ ਸੌ ਗਵਾਹੀਆਂ ਭੁਗਤਾਈਆਂ ਗਈਆਂ। ਮੁਖਬਰ ਤੇ ਇਕਬਾਲੀਆ ਬਿਆਨ ਦੇਣ ਵਾਲੇ ਖੁਲ੍ਹੇਆਮ ਘੁੰਮਦੇ ਫਿਰਦੇ ਸਨ ਪਰ ਕਦੇ ਕਿਸੇ 'ਤੇ ਕਿਧਰੇ ਵਾਰ ਹੋ ਜਾਣ ਦੀ ਖ਼ਬਰ ਪੁਲਿਸ ਨੇ ਨਹੀਂ ਦਿੱਤੀ। ਸਰਕਾਰ ਦਾ ਪੋਲ ਖੋਲ੍ਹਣ ਲਈ ਹੀ ਤਾਂ ਮੈਂ ਇਕਰਾਰਨਾਮਾ ਭਿਜਵਾਇਆ ਸੀ। ਸਰਕਾਰ ਦੇ ਕਹੇ ਅਨੁਸਾਰ ਜਿਵੇਂ ਬੰਗਾਲ ਆਰਡੀਨੈਂਸ ਦੇ ਮੁਲਜ਼ਮਾਂ ਬਾਰੇ ਉਹਦੇ ਪਾਸ ਪੂਰੇ ਸਬੂਤ ਸਨ ਤੇ ਸਰਕਾਰ ਉਹਨਾਂ ਵਿਚੋਂ ਬਾਹਲਿਆਂ ਨੂੰ ਖ਼ਤਰਨਾਕ ਸਾਜ਼ਿਸ਼ੀ ਗਰੋਹ ਦੇ ਮੈਂਬਰ ਤੇ ਕਤਲਾਂ ਦੇ ਜ਼ਿੰਮੇਂਦਾਰ ਮੰਨਦੀ ਸੀ,

ਤਾਂ ਫੇਰ ਕਾਕੋਰੀ ਕੇਸ ਦੇ ਮੁਲਜ਼ਮਾਂ ਦੇ ਇਕਰਾਰਨਾਮੇ ਕਿਉਂ ਨਹੀਂ ਵਿਚਾਰ ਗੋਚਰੇ ਹੋ ਸਕੇ। ਅਸਲ ਵਿਚ ਗੱਲ ਇਹ ਹੈ—ਡਾਢੇ ਦਾ ਸੱਤੀਂ ਵੀਹੀਂ ਸੌ ਹੁੰਦਾ ਹੈ। ਕੋਈ ਰੋਵੇ ਤਾਂ ਕਿਸ ਪਾਸ ! ਮੈਨੂੰ ਤਾਂ ਚੰਗੀ ਤਰ੍ਹਾਂ ਪਤਾ ਸੀ ਕਿ ਸੰਯੁਕਤ ਪ੍ਰਾਂਤ ਵਿਚ ਜਿੰਨੇ ਵੀ ਸਿਆਸੀ ਮੁਕੱਦਮੇ ਚਲਾਏ ਜਾਂਦੇ ਨੇ, ਉਹਨਾਂ ਦੇ ਫ਼ੈਸਲੇ ਖ਼ੁਫ਼ੀਆ ਪੁਲਿਸ ਦੀ ਮਰਜ਼ੀ ਨਾਲ ਹੁੰਦੇ ਨੇ। ਬਰੇਲੀ ਦੇ ਸਿਪਾਹੀਆਂ ਦੇ ਕਤਲ ਵਿਚ ਬਾਹਲੇ ਬੇਦੋਸ਼ਿਆਂ ਨੂੰ ਬੰਨ੍ਹ ਲਿਆ ਗਿਆ ਤੇ ਸੀ. ਆਈ. ਡੀ. ਵਾਲਿਆਂ ਦੀ ਡਾਇਰੀ ਦੇਖ ਕੇ ਫੈਸਲਾ ਲਿਆ ਗਿਆ। ਕਾਕੋਰੀ ਕੇਸ ਵਿਚ ਵੀ ਅਖੀਰ 'ਤੇ ਇਹੀ ਕੁਝ ਹੋਇਆ। ਸਰਕਾਰੀ ਚਾਲਾਂ ਨੂੰ ਬੁਝਦਿਆਂ, ਉਹਦਾ ਪਾਜ ਉਘਾੜਨ ਲਈ ਮੈਂ ਕਾਰਵਾਈ ਕਰਦਾ ਰਿਹਾ। ਕਾਕੋਰੀ ਕੇਸ ਦੇ ਮੁਲਜ਼ਮਾਂ ਵਲੋਂ ਦਿੱਤੀ ਗਈ ਰਹਿਮ ਦੀ ਅਪੀਲ ਰੱਦ ਕਰਨ ਲਈ ਸਰਕਾਰ ਪਾਸ ਕੋਈ ਖਾਸ ਕਾਰਣ ਨਹੀਂ। ਸਰਕਾਰ ਨੇ ਬੰਗਾਲ ਆਰਡੀਨੈਂਸ ਦੇ ਮੁਲਜ਼ਮਾਂ ਬਾਰੇ ਜੋ ਕੁਝ ਕਿਹਾ ਸੀ, ਉਹੀ ਕੁਝ ਕਾਕੋਰੀ ਕੇਸ ਦੇ ਮੁਲਜ਼ਮਾਂ ਨੇ ਕੀਤਾ। ਮੌਤ ਦੀ ਸਜ਼ਾ ਮਨਸੂਖ਼ ਕਰ ਦੇਣ ਨਾਲ ਅਮਨ ਦੇ ਭੰਗ ਹੋ ਜਾਣ ਜਾਂ ਫੇਰ ਬਗਾਵਤ ਦੇ ਫੈਲ ਜਾਣ ਦਾ ਕੋਈ ਡਰ ਨਹੀਂ ਸੀ। ਹਾਲਾਂਕਿ ਅਹਿਮ ਗੱਲ ਇਹ ਹੈ ਕਿ ਅਸੈਂਬਲੀ ਦੇ ਹਿੰਦੂ-ਮੁਸਲਮਾਨ ਮੈਂਬਰਾਂ ਨੇ ਸਿਫਾਰਸ਼ ਵੀ ਕੀਤੀ ਸੀ ਅਤੇ ਇਸ ਤਰ੍ਹਾਂ ਦੀ ਸਿਫਾਰਸ਼ ਕੇਸ ਵਿਚ ਪਹਿਲੀ ਵਾਰ ਕੀਤੀ ਗਈ ਸੀ। ਲੇਕਿਨ ਸਰਕਾਰ ਤਾਂ ਆਪਣਾ ਪਾਸ ਸਿੱਧਾ ਰਖਣਾ ਚਾਹੁੰਦੀ ਹੈ। ਉਸਨੂੰ ਆਪਣੀ ਤਾਕਤ 'ਤੇ ਭਰੋਸਾ ਹੈ। ਸਰ ਵਿਲੀਅਮ ਮੋਰਿਸ ਨੇ ਹੀ ਸ਼ਾਹਜਹਾਨਪੁਰ ਤੇ ਇਲਾਹਾਬਾਦ ਦੇ ਹਿੰਦੂ-ਮੁਸਲਿਮ ਦੰਗਿਆਂ ਵਿਚ ਹਿੱਸਾ ਲੈਣ ਵਾਲਿਆ ਦੀ ਮੌਤ ਦੀ ਸਜ਼ਾ ਰੱਦ ਕੀਤੀ ਹੈ ਜਦੋਂ ਕਿ ਇਲਾਹਾਬਾਦ ਹਾਈਕੋਰਟ ਦੀ ਨਜ਼ਰ ਵਿਚ ਮੌਤ ਦੀ ਸਜ਼ਾ ਹੀ ਸਹੀ ਸਜ਼ਾ ਸੀ ਕਿਉਂਕਿ ਉਹਨਾਂ ਲੋਕਾਂ ਦੇ ਖਿਲਾਫ਼ ਦਿਨ-ਦਹਾੜੇ ਕਤਲ ਕਰਨ ਦੇ ਸਬੂਤ ਮੌਜੂਦ ਸਨ। ਇਹ ਸਜ਼ਾਵਾਂ ਉਦੋਂ ਮਾਫ਼ ਕੀਤੀਆਂ ਗਈਆਂ ਜਦੋਂ ਹਿੰਦੂ-ਮੁਸਲਿਮ ਦੰਗੇ ਵਧਦੇ ਹੀ ਜਾ ਰਹੇ ਸਨ। ਜੇ ਕਾਕੋਰੀ

ਕੇਸ ਵਿਚ ਮੌਤ ਦੀ ਸਜ਼ਾ ਨੂੰ ਘਟਾ ਕੇ ਕੋਈ ਹੋਰ ਸਜ਼ਾ ਦਿਤਿਆਂ ਦੂਜਿਆਂ ਦਾ ਉਤਸ਼ਾਹ ਵਧਦਾ ਹੈ ਤਾਂ ਕੀ ਮਜ਼ਬੀ ਦੰਗਿਆਂ ਦੇ ਸੰਬੰਧ ਵਿਚ ਇਸ ਤਰ੍ਹਾਂ ਕੀਤਿਆਂ ਦੂਜਿਆਂ ਦਾ ਉਤਸ਼ਾਹ ਨਹੀਂ ਸੀ ਵਧਣਾ ! ਲੇਕਿਨ ਮਾਮਲਾ ਹੀ ਕੁਝ ਹੋਰ ਹੈ ਹੁਣ ਤਾਂ ਭਾਰਤੀਆਂ ਦੇ ਨਰਮ ਤੋਂ ਨਰਮ ਦਲ ਦੇ ਨੇਤਾਵਾਂ ਦੇ ਵੀ ਸ਼ਾਹੀ ਕਮਿਸ਼ਨ ਮੁਕੱਰਰ ਪਏ ਹੋਣ ਪਰ ਇਹਨਾਂ ਵਿਚ ਇਕ ਵੀ ਭਾਰਤੀ ਦੇ ਨਾ ਚੁਣੇ ਜਾਣ ਅਤੇ ਸੰਸਦ ਵਿਚ ਭਾਰਤ ਸਕੱਤਰ ਲਾਰਡ ਵਰਕਨਹੇਡ ਦੇ ਜਾਂ ਦੂਜੇ ਮਜ਼ਦੂਰ ਦਲਾਂ ਦੇ ਨੇਤਾਵਾਂ ਦੇ ਭਾਸ਼ਣਾਂ ਤੋਂ ਚੰਗੀ ਤਰ੍ਹਾਂ ਪੱਲੇ ਪੈਂਦਾ ਹੈ ਕਿ ਕਿਵੇਂ ਭਾਰਤ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਬੰਨ੍ਹੀਂ ਰੱਖਣ ਦੀਆਂ ਚਾਲਾਂ ਚਲੀਆਂ ਜਾ ਰਹੀਆਂ ਨੇ।

ਪਰ ਕੁਰਬਾਨੀ ਦੇਣ ਸਮੇਂ ਮੈਂ ਨਿਰਾਸ਼ ਬਿਲਕੁਲ ਨਹੀਂ ਹਾਂ। ਮੇਰਾ ਵਿਸ਼ਵਾਸ਼ ਹੈ ਕਿ ਸਾਡੀਆਂ ਛੁਪੀਆਂ ਹੋਈਆਂ ਆਹਾਂ ਦਾ ਹੀ ਨਤੀਜਾ ਹੈ ਕਿ ਲਾਰਡ ਵਰਕਨਹੇਡ ਦੇ ਦਿਮਾਗ ਵਿਚ ਪਰਮਾਤਮਾ ਨੇ ਇਹ ਵਿਚਾਰ ਲਿਆਂਦਾ ਕਿ ਭਾਰਤ ਦੇ ਹਿੰਦੂ-ਮੁਸਲਿਮ ਝਗੜਿਆਂ ਦਾ ਫ਼ਾਇਦਾ ਉਠਾਇਆ ਜਾਵੇ ਤੇ ਭਾਰਤ ਦੀਆਂ ਜ਼ੰਜੀਰਾਂ ਨੂੰ ਹੋਰ ਕੱਸਿਆ ਜਾਵੇ। ਰੋਜ਼ਾ ਬਖਸ਼ਾਉਣ ਗਿਆਂ ਦੇ ਪੱਲੇ ਨਮਾਜ਼ ਪੈ ਗਈ। ਭਾਰਤ ਦੇ ਹਰ ਇਕ ਜਾਣੇ-ਪਛਾਣੇ ਸਿਆਸੀ ਦਲ ਨੇ ਤੇ ਹਿੰਦੂਆਂ ਦੇ ਲਗਭਗ ਸਾਰੇ ਦਲਾਂ ਤੇ ਮੁਸਲਮਾਨਾਂ ਦੇ ਨੇਤਾਵਾਂ ਨੇ ਇਕ ਸੁਰ ਵਿਚ ਰਾਇਲ ਕਮਿਸ਼ਨ ਦੀ ਨਿਯੁਕਤੀ ਤੇ ਉਹਦੇ ਮੈਂਬਰਾਂ ਦੇ ਖਿਲਾਫ ਘੋਰ ਮੁਖਾਲਫ਼ਤ ਕੀਤੀ ਅਤੇ ਅਗਲੀ ਕਾਂਗਰਸ (ਮਦਰਾਸ) ਵਿਚ ਸਾਰੇ ਸਿਆਸੀ ਦਲਾਂ ਦੇ ਨੇਤਾ ਅਤੇ ਹਿੰਦੂ-ਮੁਸਲਮਾਨ ਇਕ ਹੋਣ ਦੀਆਂ ਤਿਆਰੀਆਂ ਵਿਚ ਨੇ। ਵਾਇਸਰਾਇ ਨੇ ਜਦੋਂ ਸਾਡੇ ਕਾਕੋਰੀ ਕੇਸ ਦੇ ਮੁਲਜ਼ਮਾਂ ਦੀ ਮੌਤ ਦੀ ਸਜ਼ਾ ਦੇ ਵਿਰੁੱਧ ਕੀਤੀ ਰਹਿਮ ਦੀ ਅਪੀਲ ਰੱਦ ਕਰ ਦਿੱਤੀ ਤਦ ਸ਼੍ਰੀ ਮੋਹਣ ਲਾਲ ਜੀ ਨੂੰ ਮੈਂ ਇਕ ਪੱਤਰ ਲਿਖਿਆ ਸੀ ਕਿ ਹਿੰਦੁਸਤਾਨੀ ਨੇਤਾਵਾਂ ਤੇ ਹਿੰਦੂਆਂ-ਮੁਸਲਮਾਨਾਂ ਨੂੰ ਹੋਣ ਵਾਲੀ

ਕਾਂਗਰਸ ਵਿਚ ਇਕੱਠੇ ਹੋ ਕੇ ਸਾਡੀ ਯਾਦ ਮੰਨਾਣੀ ਚਾਹੀਦੀ ਹੈ। ਸਰਕਾਰ ਨੇ ਅਸ਼ਫਾਕ ਉੱਲਾ ਨੂੰ ਰਾਮ ਪ੍ਰਸਾਦ ਦਾ ਸੱਜਾ ਹੱਥ ਕਰਾਰ ਦਿੱਤਾ। ਕੱਟੜ ਮੁਸਲਮਾਨ ਹੁੰਦਿਆਂ ਅਸ਼ਫਾਕ ਉੱਲਾ ਜੇਕਰ ਪੱਕੇ ਆਰੀਆ ਸਮਾਜੀ ਰਾਮ ਪ੍ਰਸਾਦ ਦੇ ਇਨਕਲਾਬੀ ਗੁਟ ਵਿਚ ਸੱਜਾ ਹੱਥ ਹੋ ਸਕਦੇ ਨੇ ਤਾਂ ਕੀ ਹਿੰਦੂ-ਮੁਸਲਮਾਨ ਭਾਰਤ ਦੀ ਆਜ਼ਾਦੀ ਲਈ ਛੋਟੇ ਮੋਟੇ ਨਿਜੀ ਲਾਭਾਂ ਨੂੰ ਨਜ਼ਰਅੰਦਾਜ਼ ਕਰਦਿਆਂ ਇਕ ਨਹੀਂ ਹੋ ਸਕਦੇ ?

ਪਰਮਾਤਮਾ ਨੇ ਮੇਰੀ ਸੁਣ ਲਈ ਲੱਗਦੀ ਹੈ। ਮੈਂ ਤਾਂ ਆਪਣੀ ਕਾਰ-ਗੁਜ਼ਾਰੀ ਪਾ ਚਲਿਆਂ। ਮੁਸਲਮਾਨਾਂ ਵਿਚੋਂ ਇਕ ਨੌਜਵਾਨ ਨਿਤਾਰ ਕੇ ਮੈਂ ਦਿਖਾ ਦਿੱਤਾ ਏ ਜਿਹੜਾ ਹਰ ਇਮਤਹਾਨ ਚੋਂ ਪਾਸ ਹੋਇਆ। ਹੁਣ ਕਿਸੇ ਨੂੰ ਇਹ ਕਹਿਣਾ ਨਹੀਂ ਬਣਦਾ ਕਿ ਮੁਸਲਮਾਨਾਂ 'ਤੇ ਯਕੀਨ ਨਹੀਂ ਕਰਨਾ ਚਾਹੀਦਾ। ਪਹਿਲਾ ਤਜਰਬਾ ਸੀ ਜਿਹੜਾ ਬਹੁਤ ਕਾਮਯਾਬ ਰਿਹਾ। ਹੁਣ ਤਾਂ ਦੇਸ਼ਵਾਸੀਆਂ ਨੂੰ ਇਹੀ ਗੁਜ਼ਾਰਿਸ਼ ਹੈ ਕਿ ਜੇ ਉਹ ਸਾਡੇ ਫਾਹੇ ਲੱਗ ਜਾਣ 'ਤੇ ਭੋਰਾ ਕੁ ਵੀ ਦੁੱਖੀ ਹੋਏ ਹੋਣ ਤਾਂ ਉਹਨਾਂ ਨੂੰ ਇਹ ਸਬਕ ਲੈਣਾ ਚਾਹੀਦਾ ਏ ਕਿ ਹਿੰਦੂ-ਮੁਸਲਮਾਨ ਤੇ ਸਿਆਸੀ ਦਲ ਕਾਂਗਰਸ ਦੇ ਝੰਡੇ ਹੇਠ ਇਕੱਠੇ ਹੋ ਜਾਣ। ਜੋ ਫੈਸਲਾ ਕਾਂਗਰਸ ਕਰੇ, ਉਹਦੇ 'ਤੇ ਸਾਰੇ ਫੁੱਲ ਚੜ੍ਹਾਉਣ। ਇਸ ਤਰ੍ਹਾਂ ਕੀਤਿਆਂ ਉਹ ਦਿਨ ਦੂਰ ਨਹੀਂ ਰਹਿਣ ਲੱਗਿਆ ਜਦੋਂ ਅੰਗ੍ਰੇਜ਼ੀ ਸਰਕਾਰ ਨੂੰ ਭਾਰਤੀਆਂ ਦੀ ਮੰਗ ਮੰਨਣੀ ਪਵੇ ਤੇ ਉਹ ਦਿਨ ਵੀ ਨੇੜੇ ਆਇਆ ਸਮਝੋ ਜਦੋਂ ਵਿਦੇਸ਼ੀ ਸਰਕਾਰ ਦੇ ਜੂਲੇ ਨੂੰ ਲਾਹ ਮਾਰਿਆ ਹੋਵੇਗਾ। ਫੇਰ ਤਾਂ ਭਾਰਤੀਆਂ ਨੂੰ ਕੰਮ ਕਰਨ ਦੇ ਪੂਰੇ ਮੌਕੇ ਮਿਲਣਗੇ। ਹਿੰਦੂ-ਮੁਸਲਮਾਨ ਏਕਤਾ ਹੀ ਸਾਡੀ ਅੰਤਮ ਇੱਛਾ ਸਮਝੋ ਭਾਵੇਂ ਉਹ ਬਹੁਤ ਮੁਸ਼ਕਿਲ ਨਾਲ ਕਿਉਂ ਨਾ ਲਿਆਂਦੀ ਗਈ ਹੋਵੇ। ਜੋ ਮੈਂ ਕਹਿ ਰਿਹਾ ਹਾਂ, ਉਹੀ ਜਨਾਬ ਅਸ਼ਫਾਕ ਉੱਲਾ ਖਾਨ ਬਾਰਸੀ ਹੋਰਾਂ ਦਾ ਕਹਿਣਾ ਹੈ ਕਿਉਂਕਿ ਅਪੀਲ ਦੇ ਦੌਰਾਨ ਲਖਨਊ ਜੇਲ੍ਹ ਵਿਚ ਫਾਂਸੀ ਲੱਗਣ ਵਾਲਿਆਂ ਦੀਆਂ ਕੋਠੜੀਆਂ ਵਿਚ ਅਸੀਂ ਆਮ੍ਹਣੇ-ਸਾਮ੍ਹਣੇ ਕਈ ਦਿਨਾਂ ਤੀਕ

ਰਹਿੰਦੇ ਰਹੇ ਹਾਂ। ਆਪਸ ਵਿਚ ਹਰ ਤਰ੍ਹਾਂ ਦੀਆਂ ਗੱਲਾਂਬਾਤਾਂ ਹੋ ਜਾਂਦੀਆਂ ਸਨ। ਗ੍ਰਿਫਤਾਰ ਹੋਣ ਤੇ ਸਜ਼ਾ ਮਿਲਣ ਤੀਕ ਜਨਾਬ ਅਸ਼ਫਾਕ ਉੱਲਾ ਖਾਨ ਇਕ ਵਾਰ ਮੈਨੂੰ ਮਿਲਣ ਲਈ ਡਾਢੇ ਬੇਚੈਨ ਸਨ ਤੇ ਉਹਨਾਂ ਦੀ ਇਹ ਇੱਛਾ ਪਰਮਾਤਮਾ ਨੇ ਪੂਰੀ ਕਰ ਦਿੱਤੀ।

ਜਨਾਬ ਅਸ਼ਫਾਕ ਉੱਲਾ ਖਾਨ ਤਾਂ ਅੰਗ੍ਰੇਜ਼ ਸਰਕਾਰ ਨੂੰ ਰਹਿਮ ਦੀ ਅਪੀਲ ਕਰਨ ਲਈ ਰਾਜ਼ੀ ਹੀ ਨਹੀਂ ਸਨ। ਉਹਨਾਂ ਦਾ ਪੱਕਾ ਵਿਸ਼ਵਾਸ਼ ਸੀ ਕਿ ਅਰਜ਼ ਤਾਂ ਉਸ ਖ਼ੁਦਾਵੰਦ ਕਰੀਮ ਅੱਗੇ ਹੀ ਕਰਨੀ ਚਾਹੀਦੀ ਏ। ਪਰ ਮੇਰੇ ਮੁੜ-ਮੁੜ ਕਹਿਣ 'ਤੇ ਉਹਨਾਂ ਨੇ ਸਰਕਾਰ ਅੱਗੇ ਅਪੀਲ ਕੀਤੀ ਸੀ। ਇਹ ਮੇਰਾ ਹੀ ਦੋਸ਼ ਹੈ ਕਿ ਮੈਂ ਆਪਣੇ ਪ੍ਰੇਮ ਦੀ ਡੋਰ ਨੂੰ ਇਸ ਤਰ੍ਹਾਂ ਖਿਚਿਆ ਕਿ ਜਨਾਬ ਅਸ਼ਫਾਕ ਉੱਲਾ ਖਾਨ ਨੂੰ ਆਪਣੇ ਪੱਕੇ ਨਿਸਚੇ ਤੋਂ ਹਟਾ ਦਿੱਤਾ। ਆਪਣੀ ਗ਼ਲਤੀ ਮੰਨਦਿਆਂ ਹੋਇਆਂ ਭਾਈ ਦੂਜ ਦੇ ਮੌਕੇ ਤੇ ਗੋਰਖਪੁਰ ਤੋਂ ਜਨਾਬ ਅਸ਼ਫਾਕ ਨੂੰ ਪੱਤਰ ਲਿਖ ਕੇ ਮੈਂ ਮੁਆਫ਼ੀ ਵੀ ਮੰਗੀ ਸੀ। ਰੱਬ ਜਾਣੇ, ਉਹ ਪੱਤਰ ਉਹਨਾਂ ਤੀਕ ਅਪੜਿਆ ਜਾਂ ਨਹੀਂ। ਖ਼ੈਰ ! ਰੱਬ ਨੂੰ ਇਸ ਤਰ੍ਹਾਂ ਹੀ ਭਾਉਂਦਾ ਹੋਣੈ ਕਿ ਅਸੀਂ ਫਾਹੇ ਲਗੀਏ। ਭਾਰਤੀਆਂ ਦੇ ਜਲੇ ਹੋਏ ਦਿਲਾਂ ਤੇ ਲੂਣ ਬਰੂਰਿਆ ਜਾਏ ਤੇ ਉਹ ਵਿਲਕ ਉੱਠਣ ਅਤੇ ਸਾਡੀਆਂ ਆਤਮਾਵਾਂ ਨੂੰ ਉਹਨਾਂ ਦੀਆਂ ਕਾਰ-ਗੁਜ਼ਾਰੀਆਂ ਸੁਖ ਬਖ਼ਸ਼ਣ। ਜਦੋਂ ਅਸੀਂ ਨਵੇਂ ਜਾਮੇਂ ਵਿਚ ਆ ਕੇ ਦੇਸ਼-ਸੇਵਾ ਲਈ ਮੁੜ ਉੱਠੀਏ ਤਾਂ ਦੇਸ਼ ਦੀ ਸਿਆਸੀ ਹਾਲਤ ਹਰ ਤਰ੍ਹਾਂ ਸੁਧਰ ਗਈ ਹੋਵੇ। ਆਮ ਜਨਤਾ ਪੜ੍ਹ ਲਿਖ ਗਈ ਹੋਵੇ ਤੇ ਪੇਂਡੂ ਲੋਕ ਆਪਣੇ ਫਰਜ਼ਾਂ ਨੂੰ ਸਮਝਣ ਲੱਗ ਪਏ ਹੋਣ।

ਪਰੀਵੀ ਕੌਂਸਲ ਵਿਚ ਅਪੀਲ ਭਿਜਵਾ ਕੇ ਮੈਂ ਅਜਾਈਂ ਗੁਆਈ, ਉਸਦਾ ਵੀ ਇਕ ਅਰਥ ਸੀ। ਸਾਰੀਆਂ ਅਪੀਲਾਂ ਦਾ ਇਕੋ ਅਰਥ ਸੀ ਕਿ ਮੌਤ ਦੀ ਸਜ਼ਾ ਦਰੁਸਤ ਇਲਾਜ ਨਹੀਂ ਕਿਉਂਕਿ ਪਤਾ

ਨਹੀਂ ਕਿਸ ਦੀ ਗੋਲੀ ਨਾਲ ਅਗਲਾ ਮਾਰਿਆ ਗਿਆ ਏ। ਜੇ ਡਾਕਾ ਪਾਉਣ ਲਈ ਮੌਤ ਦੀ ਸਜ਼ਾ ਦਿੱਤੀ ਜਾਣੀ ਹੈ, ਤਾਂ ਚੀਫ਼ ਕੋਰਟ ਦੇ ਫ਼ੈਸਲੇ ਅਨੁਸਾਰ ਵੀ ਮੈਂ ਹੀ ਡਕੈਤੀਆਂ ਲਈ ਜ਼ੁੰਮੇਂਵਾਰ ਤੇ ਨੇਤਾ ਸਾਂ ਅਤੇ ਪ੍ਰਾਂਤ ਦਾ ਨੇਤਾ ਵੀ ਮੈਂ ਹੀ ਸਾਂ। ਸੋ ਮੌਤ ਦੀ ਸਜ਼ਾ ਤਾਂ ਮੈਨੂੰ ਹੀ ਮਿਲਣੀ ਚਾਹੀਦੀ ਸੀ। ਬਾਕੀ ਦੇ ਤਿੰਨਾਂ ਸਾਥੀਆਂ ਨੂੰ ਮੌਤ ਦੀ ਸਜ਼ਾ ਸਰਕਾਰ ਨੂੰ ਮੁਆਫ਼ ਕਰਨੀ ਪਏਗੀ। ਤੇ ਜੇ ਇਸ ਤਰ੍ਹਾਂ ਨਾ ਹੋਇਆ ਤਾਂ ਮੈਂ ਕਰਵਾ ਲਵਾਂਗਾ। ਇਥੋਂ ਭੱਜ ਨਿਕਲਣ ਦੀਆਂ ਮੈਂ ਬਹੁਤ ਕੋਸ਼ਿਸ਼ਾਂ ਕੀਤੀਆ ਪਰ ਬਾਹਰੋਂ ਮਦਦ ਨਾ ਮਿਲ ਸਕੀ। ਮੈਨੂੰ ਇਸੇ ਗੱਲ ਦਾ ਅਫ਼ਸੋਸ ਹੁੰਦਾ ਹੈ ਕਿ ਮੈਂ ਐਨਾ ਵੱਡਾ ਇਨਕਲਾਬੀ ਤੇ ਕਾਂਡ ਕਰਨ ਵਾਲਾ ਦਲ ਹੋਂਦ ਵਿਚ ਲਿਆਂਦਾ ਪਰ ਮੈਨੂੰ ਆਪਣੇ ਬਚਾਅ ਲਈ ਇਕ ਰਿਵਾਲਵਰ ਤੀਕ ਨਾ ਮਿਲ ਸਕਿਆ। ਹੋਰ ਤਾਂ ਹੋਰ ਇਕ ਨੌਜਵਾਨ ਵੀ ਮਦਦ ਲਈ ਨਹੀਂ ਨਿਤਰਿਆ। ਅਖ਼ੀਰ ਫਾਹੇ ਲੱਗਣ ਲਗਿਆਂ ਅਤੇ ਇਹਦੇ ਲਈ ਮੈਨੂੰ ਕੋਈ ਦੁੱਖ ਨਹੀਂ, ਕਿਉਂਕਿ ਮੈਂ ਇਸ ਨਤੀਜੇ 'ਤੇ ਅਪੜਿਆਂ ਕਿ ਉਹਦਾ ਭਾਣਾ ਹੋਵੇਗਾ। ਨੌਜਵਾਨਾਂ ਨੂੰ ਬੇਨਤੀ ਕਰਾਂਗਾ ਕਿ ਜਦ ਤੀਕ ਭਾਰਤੀ ਵਧ ਤੋਂ ਵਧ ਸਿਖਿਅਤ ਨਾ ਹੋ ਜਾਣ ਜਾਂ ਉਹ ਆਪਣੇ ਫਰਜ਼ ਨਾ ਪਛਾਣਨ ਲੱਗ ਪੈਣ, ਤਦ ਤੀਕ ਉਹ ਭੁੱਲ ਕੇ ਵੀ ਇਨਕਲਾਬੀ ਕਾਰਵਾਈਆਂ ਵਿਚ ਹਿੱਸਾ ਨਾ ਲੈਣ। ਹਾਂ ਦੇਸ਼-ਸੇਵਾ ਉਹ ਵੱਧ ਤੋਂ ਵੱਧ ਕਰਨ ਪਰ ਕੁਰਬਾਨੀਆਂ ਬਾਰੇ ਨਾ ਹੀ ਸੋਚਣ। ਦੇਸ਼-ਸੇਵਾ ਜ਼ਿਆਦਾ ਫਾਇਦੇਮੰਦ ਸਾਬਤ ਹੋ ਸਕਦੀ ਹੈ। ਹਾਲਾਤ ਅਨੁਕੂਲ ਨਾ ਹੋਣ ਤਾਂ ਅਜਿਹੇ ਅੰਦੋਲਨਾਂ ਲਈ ਕੀਤਾ ਘੋਲ ਅਜਾਈਂ ਚਲਿਆ ਜਾਂਦਾ ਹੈ। ਜਿਨ੍ਹਾਂ ਲਈ ਕੁਰਬਾਨੀਆਂ ਕਰੋ, ਉਹੀ ਕੁਨਾਮਾਂ ਨਾਲ ਯਾਦ ਕਰਦੇ ਨੇ ਤੇ ਅਖ਼ੀਰ ਵਿਚ ਮਨ-ਹੀ-ਮਨ ਕੁੜ੍ਹਦਿਆਂ-ਕ੍ਰਿਝਦਿਆਂ ਸੁਆਸ ਤਿਆਗਣੇ ਪੈਂਦੇ ਨੇ।

ਦੇਸ਼-ਵਾਸੀਆਂ ਨੂੰ ਆਖ਼ਰੀ ਬੇਨਤੀ ਹੈ ਕਿ ਜੇ ਉਹ ਕੁਝ ਕਰਨ

ਤਾਂ ਮਿਲ ਕੇ ਕਰਨ ਤੇ ਸਮੁੱਚੇ ਦੇਸ਼ ਦੀ ਭਲਾਈ ਲਈ ਕਰਨ। ਤੇ ਇਹਦੇ ਵਿਚ ਹੀ ਸਭਨਾਂ ਦਾ ਭਲਾ ਹੈ। ਬਸ ...।

'ਮਰਤੇ 'ਬਿਸਮਿਲ', 'ਰੌਸ਼ਨ', ਲਹਿਰੀ ਅਸ਼ਫਾਕ ਅਤਿਆਚਾਰ ਸੇ।
ਹੋਂਗੇ ਪੈਦਾ ਸੈਂਕੜੋ ਇਨਕੇ ਰੁਧਿਰ ਕੀ ਧਾਰ ਸੇ।